ੴ ਸਤਿਗੁਰ ਪ੍ਰਸਾਦਿ॥



ਗੁਰਮਤਿ ਸਾਚੀ ਸਾਚਾ ਵੀਚਾਰੁ॥



# ਗੁਰਮਤਿ ਪ੍ਰਕਾਸ਼

(ਧਰਮ ਪ੍ਰਚਾਰ ਕਮੇਟੀ ਦਾ ਮਾਸਿਕ-ਪੱਤਰ)

ਅੱਸੂ-ਕੱਤਕ, ਸੰਮਤ ਨਾਨਕਸ਼ਾਹੀ ੫੪੮ ਅਕਤੂਬਰ ੨੦੧੬

ਜਿਲਦ ੬੦ ਅੰਕ ੭




*ਸੰਪਾਦਕ*

ਸਤਵਿੰਦਰ ਸਿੰਘ ਫੂਲਪੁਰ

## ਚੰਦਾ

| (ਦੇਸ਼) | | (ਵਿਦੇਸ਼) | |
|---|---|---|---|
| ਪ੍ਰਤੀ ਕਾਪੀ | ˘ ੫ | ਸਾਲਾਨਾ | ˘ ੧੨੫੦ |
| ਸਾਲਾਨਾ | ˘ ੫੦ | ਪੰਜ ਸਾਲ | ˘ ੫੦੦੦ |
| ਪੰਜ ਸਾਲ | ˘ ੨੫੦ | ਲਾਈਫ਼ | ˘ ੧੦੦੦੦ |
| ਲਾਈਫ਼ | ˘ ੫੦੦ | | |

## ਚੰਦਾ ਭੇਜਣ ਦਾ ਪਤਾ

ਸਕੱਤਰ
ਧਰਮ ਪ੍ਰਚਾਰ ਕਮੇਟੀ
(ਸ਼੍ਰੋਮਣੀ ਗੁ: ਪ੍ਰ: ਕਮੇਟੀ)
ਸ੍ਰੀ ਅੰਮ੍ਰਿਤਸਰ-੧੪੩੦੦੬

Secretary
Dharam Parchar Committee
(S.G.P.C.)
Sri Amritsar-143006

ਫੋਨ : 0183-2553956-59 ਐਕਸ 304 ਫੈਕਸ : 0183-2553919

website : www.sgpc.net

e-mail : gurmatparkashmonthly@gmail.com
gyan_gurmat@yahoo.com

ਡਾਕ ਰਾਹੀਂ 'ਗੁਰਮਤਿ ਪ੍ਰਕਾਸ਼' ਨਾ ਪੁੱਜਣ ਬਾਰੇ ਉਪਰੋਕਤ ਫੋਨ ਨੰਬਰ ਮਿਲਾ ਕੇ ਇੰਚਾਰਜ ਗੁਰਮਤਿ ਪ੍ਰਕਾਸ਼ ਨਾਲ ਐਕਸ: 303 'ਤੇ ਸੰਪਰਕ ਕਰੋ ਜੀ।

Approved for School libraries by the Director of Public Instructions Punjab
Vide Circular No. 4580-2/25-58-B-49154 Dated Oct. 1958

## ਤਤਕਰਾ


| | | |
|---|---|---|
| ਗੁਰਬਾਣੀ ਵਿਚਾਰ | | ੫ |
| ਸੰਪਾਦਕੀ | | ੬ |
| ਅੰਕ ਆਰਸੀ | | ੮ |
| ਸ੍ਰੀ ਗੁਰੂ ਰਾਮਦਾਸ ਜੀ ਦਾ ਸਿੱਖ ਕੌਮ ਦੀ ਉਸਾਰੀ ਵਿਚ ਯੋਗਦਾਨ | -ਡਾ. ਇੰਦਰਜੀਤ ਸਿੰਘ ਵਾਸੂ | ੧੦ |
| ਸ੍ਰੀ ਗੁਰੂ ਰਾਮਦਾਸ ਜੀ | -ਸ. ਬਿਕਰਮਜੀਤ ਸਿੰਘ ਜੀਤ | ੧੬ |
| ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਗਵਾਲੀਅਰ ਕਿਲ੍ਹੇ ਦੀ ਗਾਥਾ | -ਸ. ਸੁਖਮਿੰਦਰ ਸਿੰਘ ਗੱਜਣਵਾਲਾ | ੨੨ |
| ਗੁਰੂ ਮਾਨੀਓ ਗ੍ਰੰਥ | -ਡਾ. ਜਗਜੀਤ ਸਿੰਘ | ੩੦ |
| ਸ਼ਬਦ: ਪ੍ਰਕ੍ਰਿਆਤਮਕ ਚਿੰਤਨ | -ਡਾ. ਦੇਵਿੰਦਰ ਸਿੰਘ 'ਵਿਦਿਆਰਥੀ' | ੩੫ |
| ਗੁਰਬਾਣੀ ਵਿਚ ਨੈਤਿਕਤਾ ਦਾ ਸੰਕਲਪ | -ਡਾ. ਸਰਬਜੀਤ ਕੌਰ | ੪੦ |
| ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਪਾਣੀ ਦੀ ਮਹੱਤਤਾ | -ਬੀਬੀ ਸੁਖਜਿੰਦਰ ਕੌਰ | ੪੫ |
| ਗੁਰਬਾਣੀ ਕੀਰਤਨ ਪਰੰਪਰਾ ਵਿਚ ਪਖਾਵਜ ਦਾ ਯੋਗਦਾਨ | -ਪ੍ਰੋ. ਹਰਭਜਨ ਸਿੰਘ ਧਾਰੀਵਾਲ | ੫੨ |
| ਸਮਾਜਿਕ ਤਬਦੀਲੀ ਦਾ ਆਧਾਰ ਮਨ ਦੀ ਤਬਦੀਲੀ | -ਸ. ਭੁਪਿੰਦਰ ਸਿੰਘ | ੬੨ |
| ਨਿਰਾਲੀ ਹੈ ਪ੍ਰੇਮ ਦੀ ਖੇਡ | -ਸ. ਤਲਵਿੰਦਰ ਸਿੰਘ ਬੁੱਟਰ | ੬੭ |
| ਗੁਰਮੁਖੀ ਹੱਥ-ਲਿਖਤਾਂ ਦੀ ਸੇਵਾ-ਸੰਭਾਲ : ਦਸ਼ਾ ਤੇ ਦਿਸ਼ਾ | -ਡਾ. ਤੇਜਿੰਦਰਪਾਲ ਸਿੰਘ | ੭੪ |
| ਗਾਗਰ 'ਚ ਸਾਗਰ-- ੬੭ | -ਡਾ. ਇੰਦਰਜੀਤ ਸਿੰਘ ਗੋਗੋਆਣੀ | ੮੦ |
| ਗੁਰਮਤਿ ਸਾਹਿਤ ਦੇ ਰੂ-ਬਰੂ-- ੬ | -ਡਾ. ਰਣਜੀਤ ਕੌਰ ਪੰਨਵਾਂ | ੮੩ |
| ਪੁਸਤਕ ਸਮੀਖਿਆ | | ੮੫ |
| ਜੰਗਨਾਮਾ-- ੩ | -ਲੈਫ. ਪਰਸ਼ੋਤਮ ਸਿੰਘ ਲੱਲੀ | ੮੮ |
| ਬਾਣੀ ਗੁਰੂ ਗ੍ਰੰਥ ਸਾਹਿਬ ਦੀ (ਕਵਿਤਾ) | -ਸ੍ਰੀ ਰਮੇਸ਼ ਬੱਗਾ ਚੋਹਲਾ | ੯੦ |
| ਸ੍ਰੀ ਗੁਰੂ ਗ੍ਰੰਥ ਸਾਹਿਬ (ਕਵਿਤਾ) | -ਡਾ. ਕਸ਼ਮੀਰ ਸਿੰਘ ਨੂਰ | ੯੧ |
| ਸਿੱਖੀ ਦੀ ਦਾਤ (ਕਵਿਤਾ) | -ਮਾ. ਰਣਜੀਤ ਸਿੰਘ | ੯੨ |
| ਦਾਦੀ ਮਾਂ (ਬਾਲ ਕਵਿਤਾ) | -ਸ. ਸਵਰਨਦੀਪ ਸਿੰਘ ਨੂਰ | ੯੩ |
| ਮਾਂ ਬੋਲੀ (ਕਵਿਤਾ) | -ਲੈ: ਕਰਨਲ ਪ੍ਰਤਾਪ ਸਿੰਘ | ੯੪ |
| ਖ਼ਬਰਨਾਮਾ | | ੯੫ |
| ਧਰਮ ਪ੍ਰਚਾਰ ਕਮੇਟੀ ਦੀਆਂ ਪ੍ਰਚਾਰ ਸਰਗਰਮੀਆਂ | | ੯੭ |

# ਗੁਰਬਾਣੀ ਵਿਚਾਰ

*ਕਤਿਕਿ ਕਰਮ ਕਮਾਵਣੇ ਦੋਸੁ ਨ ਕਾਹੂ ਜੋਗੁ॥*
*ਪਰਮੇਸਰ ਤੇ ਭੁਲਿਆਂ ਵਿਆਪਨਿ ਸਭੇ ਰੋਗ॥*
*ਵੇਮੁਖ ਹੋਏ ਰਾਮ ਤੇ ਲਗਨਿ ਜਨਮ ਵਿਜੋਗ॥*
*ਖਿਨ ਮਹਿ ਕਉੜੇ ਹੋਇ ਗਏ ਜਿਤੜੇ ਮਾਇਆ ਭੋਗ॥*
*ਵਿਚੁ ਨ ਕੋਈ ਕਰਿ ਸਕੈ ਕਿਸ ਥੈ ਰੋਵਹਿ ਰੋਜ॥*
*ਕੀਤਾ ਕਿਛੂ ਨ ਹੋਵਈ ਲਿਖਿਆ ਧੁਰਿ ਸੰਜੋਗ॥*
*ਵਡਭਾਗੀ ਮੇਰਾ ਪ੍ਰਭੁ ਮਿਲੈ ਤਾਂ ਉਤਰਹਿ ਸਭਿ ਬਿਓਗ॥*
*ਨਾਨਕ ਕਉ ਪ੍ਰਭ ਰਾਖਿ ਲੇਹਿ ਮੇਰੇ ਸਾਹਿਬ ਬੰਦੀ ਮੋਚ॥*
*ਕਤਿਕਿ ਹੋਵੈ ਸਾਧ ਸੰਗੁ ਬਿਨਸਹਿ ਸਭੇ ਸੋਚ॥* *(ਪੰਨਾ ੧੩੫)*

ਪੰਚਮ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਬਾਰਹ ਮਾਹਾ ਮਾਂਝ ਦੀ ਇਸ ਪਾਵਨ ਪਉੜੀ ਵਿਚ ਕੱਤਕ ਮਹੀਨੇ ਦੀ ਸੁਹਾਵਣੀ ਸੀਤਲ ਬਹਾਰ ਦੇ ਪ੍ਰਥਾਏ ਮਨੁੱਖ-ਮਾਤਰ ਨੂੰ ਸੱਚੀ ਸੰਗਤ ਦਾ ਆਸਰਾ ਲੈ ਕੇ ਮਾਲਕ ਪਰਮਾਤਮਾ ਦੇ ਸੱਚੇ ਨਾਮ ਨਾਲ ਜੁੜਦਿਆਂ ਹੋਇਆਂ ਦੁਰਲੱਭ ਤੇ ਅਨਮੋਲ ਮਨੁੱਖਾ ਜਨਮ ਜਾਂ ਜੀਵਨ ਨੂੰ ਸਫਲ ਕਰਨ ਦਾ ਗੁਰਮਤਿ ਗਾਡੀ ਮਾਰਗ ਦਰਸਾਉਂਦੇ ਹਨ। ਸਤਿਗੁਰੂ ਜੀ ਫੁਰਮਾਨ ਕਰਦੇ ਹਨ ਕਿ ਜੇਕਰ ਕੱਤਕ ਮਹੀਨੇ ਦੀ ਸੀਤਲ ਸੁਹਾਵਣੀ ਬਹਾਰ ਮਿਲ ਗਈ ਹੈ ਤਾਂ ਇਸ ਦਾ ਲਾਭ ਲੈਂਦਿਆਂ ਚੰਗੇ ਕਰਮ ਕਰਨੇ ਹੀ ਯੋਗ ਹਨ। ਜੇਕਰ ਕੋਈ ਅਜਿਹੀ ਅਨੁਕੂਲ ਬਹਾਰ 'ਚ ਵੀ ਚੰਗੇ ਕਰਮ ਨਾ ਕਰੇ ਤਾਂ ਉਹ ਇਸ ਦਾ ਦੋਸ਼ ਕਿਸੇ ਹੋਰ ਨੂੰ ਨਾ ਦੇਵੇ। ਕਹਿਣ ਤੋਂ ਭਾਵ ਇਹ ਇਸ ਦਾ ਆਪਣਾ ਹੀ ਕਸੂਰ ਮੰਨਣਾ ਚਾਹੀਦਾ ਹੈ। ਮਾਲਕ ਪਰਮਾਤਮਾ ਨੂੰ ਵਿਸਾਰਿਆਂ ਸਾਰੇ ਰੋਗ ਜ਼ੋਰ ਪਾ ਲੈਂਦੇ ਹਨ ਤੇ ਸਾਨੂੰ ਘੇਰ ਲੈਂਦੇ ਹਨ। ਜੇਕਰ ਮਾਲਕ ਤੋਂ ਮੂੰਹ ਮੋੜੀਏ ਤਾਂ ਜਨਮਾਂ ਦੇ ਵਿਛੋੜੇ ਪੈ ਜਾਂਦੇ ਹਨ। ਜਿਹੜੀਆਂ ਮਾਇਆ ਦੀਆਂ ਮੌਜਾਂ ਮਾਲਕ ਨੂੰ ਭੁੱਲ ਕੇ ਮਨੁੱਖ ਮਾਣਨ ਦੇ ਭਰਮ 'ਚ ਹੁੰਦਾ ਹੈ ਉਹ ਪਲ 'ਚ ਦੁਖਦਾਇਕ ਹੋ ਜਾਂਦੀਆਂ ਹਨ। ਸਤਿਗੁਰੂ ਜੀ ਕਥਨ ਕਰਦੇ ਹਨ ਕਿ ਦੁਨਿਆਵੀ ਮੌਜਾਂ ਮਾਣਨ ਦੇ ਕੁਰਾਹੇ ਪਿਆਂ ਮਨੁੱਖ ਨੂੰ ਜੇਕਰ ਸਿਰਫ ਆਪਣਾ ਦੁੱਖ ਹੀ ਹੋਵੇ ਤਾਂ ਕੋਈ ਵੀ ਉਸ ਦਾ ਇਲਾਜ ਨਹੀਂ ਕਰ ਸਕਦਾ। ਬਹੁਗਿਣਤੀ ਭੁੱਲੇ-ਭਟਕਿਆਂ ਦੀ ਹਾਲਤ ਵੱਲ ਸੰਕੇਤ ਕਰਦਿਆਂ ਗੁਰੂ ਜੀ ਫੁਰਮਾਉਂਦੇ ਹਨ ਕਿ ਅਜਿਹੀ ਹਾਲਤ ਮਨੁੱਖ ਲਈ ਬੜੀ ਬੇਵੱਸੀ ਵਾਲੀ ਹੈ। ਅਜਿਹੇ ਅਭਾਗੇ ਮਨੁੱਖਾਂ ਦੇ ਕਰਮਾਂ 'ਚ ਮਾਲਕ ਵੱਲੋਂ ਹੀ ਵਿਛੋੜਾ ਲਿਖਿਆ ਹੋਇਆ ਹੈ। ਐਪਰ ਚੰਗੇ ਭਾਗਾਂ ਨੂੰ ਜੇਕਰ ਮਾਲਕ ਪਰਮਾਤਮਾ ਮਿਲ ਜਾਵੇ ਤਾਂ ਸਾਰੇ ਵਿਛੋੜੇ ਲੱਥ ਜਾਂਦੇ ਹਨ। ਅੰਤ 'ਚ ਗੁਰੂ ਜੀ ਸਾਨੂੰ ਮਾਇਆ 'ਚ ਬੁਰੀ ਤਰ੍ਹਾਂ ਉਲਝੇ ਕਲਿਯੁਗੀ ਜੀਵਾਂ ਨੂੰ ਗੁਰਮਤਿ ਮਾਰਗ ਦਰਸਾਉਂਦੇ ਹੋਏ ਕਥਨ ਕਰਦੇ ਹਨ ਕਿ ਹੇ ਮਾਇਆ ਦੇ ਬੰਧਨਾਂ ਤੋਂ ਛੁਡਾਉਣ ਵਾਲੇ ਮਾਲਕ ਜੀਓ,ਜੋਦੜੀ ਹੈ ਕਿ ਮੈਨੂੰ ਵੀ ਰੱਖ ਲਵੋ। ਜੇਕਰ ਕੱਤਕ ਦੇ ਅਨੁਕੂਲ ਵਾਤਾਵਰਨ ਵਿਚ ਚੰਗੇ ਜਨ ਦਾ ਸਾਥ ਸਹਿਯੋਗ ਮਿਲ ਜਾਵੇ ਤਾਂ ਸਾਰਾ ਫਿਕਰ ਦੂਰ ਹੋ ਜਾਵੇ ਅਰਥਾਤ ਇੱਛਤ ਰੂਹਾਨੀ ਮੰਜ਼ਲ 'ਤੇ ਪੁੱਜਿਆ ਜਾ ਸਕਦਾ ਹੈ। ■

## ਸੰਪਾਦਕੀ...

# ਅੰਧ ਕੂਪ ਤੇ ਕਾਢਿਅਨੁ . . .

*ਗੁਰੂ ਬੰਦੀ ਛੋੜ ਹੈ। ਗੁਰੂ ਜੀਵਾਂ ਨੂੰ ਜੀਵਨ ਮੁਕਤ ਕਰਨ ਵਾਲਾ ਹੈ। ਗੁਰੂ ਦਾ ਧਰਤੀ ਉੱਪਰ ਆਗਮਨ ਹੀ ਜੀਵਾਂ ਨੂੰ ਬੰਧਨਾਂ ਤੋਂ ਮੁਕਤ ਕਰਨ ਲਈ ਹੁੰਦਾ ਹੈ। ਗੁਰੂ ਨੂੰ ਕੌਣ ਬੰਦੀ ਬਣਾ ਸਕਦਾ ਹੈ? ਗੁਰੂ ਤਾਂ ਸਾਂਗ ਵਰਤਦਾ ਹੈ। ਗੁਰੂ ਦਾ ਵਿਆਖਿਆ ਕਰਨ ਦਾ ਢੰਗ ਨਿਰਾਲਾ ਹੈ। ਗੁਰੂ ਦਾ ਸਮੁੱਚਾ ਜੀਵਨ ਹੀ ਗੁਰਮਤਿ ਦੀ ਵਿਆਖਿਆ ਹੈ। ਗੁਰੂ* ***ਅਪਨਾ ਬਿਗਾਰਿ ਬਿਰਾਂਨਾ ਸਾਂਢੈ*** *ਦੇ ਅਰਥ ਸਮਝਾਉਣ ਲਈ ਮਜ਼ਲੂਮਾਂ ਲਈ ਹਾਅ ਦਾ ਨਾਰਾ ਬਣ ਕੇ ਬਾਬਰ ਦੇ ਕੈਦ ਖਾਨੇ ਵਿਚ ਕੈਦ ਹੋ ਜਾਂਦਾ ਹੈ। ਗੁਰੂ ਮਨੁੱਖਤਾ ਨੂੰ ਠਾਰਨ ਲਈ ਆਪ ਤੱਤੀਆਂ ਤਵੀਆਂ ਉੱਪਰ ਬੈਠ ਜਾਂਦਾ ਹੈ। ਗੁਰੂ ਦੂਸਰੇ ਦੇ ਧਰਮ ਦੀ ਰੱਖਿਆ ਲਈ ਚਾਂਦਨੀ ਚੌਂਕ ਵਿਚ ਜਾ ਕੇ ਆਪਣਾ ਸੀਸ ਭੇਟ ਕਰ ਦਿੰਦਾ ਹੈ। ਜਿਸ ਕਿਲ੍ਹੇ ਦੀ ਕੈਦ ਵਿੱਚੋਂ ਕਦੇ ਕੋਈ ਜਿਊਂਦਾ ਬਾਹਰ ਨਾ ਆਇਆ ਹੋਵੇ ਗੁਰੂ ਉਸ ਕਿਲ੍ਹੇ ਅੰਦਰ ਜੀਵਨ ਦੀ ਆਸ ਛੱਡ ਚੁੱਕੇ ਕੈਦੀਆਂ ਨੂੰ ਜੀਵਨ ਦਾਨ ਦੇਣ ਲਈ ਬੰਦੀ ਬਣ ਕੇ ਕਿਲ੍ਹੇ ਅੰਦਰ ਕੈਦ ਹੋ ਜਾਂਦਾ ਹੈ। ਆਪਣੀ ਰਿਹਾਈ ਦਾ ਪਰਵਾਨਾ ਸੁਣ ਕੇ ਬੰਦੀ ਛੋੜ ਦਾਤਾ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਆਪਣਾ ਆਦੇਸ਼ ਸੁਣਾ ਦਿੰਦੇ ਹਨ:*

*ਇਹ ਸਬ ਛੂਟੈਂ ਤਬ ਹਮ ਜਾਵੈਂ।*
*ਨਾਹਿਤ ਇਨ ਢਿਗ ਸਦਾ ਰਹਾਵੈਂ।*

*(ਪੰਥ ਪ੍ਰਕਾਸ਼ ਗਿ. ਗਿਆਨ ਸਿੰਘ)*

*ਬਾਦਸ਼ਾਹ ਦੇ ਕਹਿਣ 'ਤੇ ਕੇ ਜਿਤਨੇ ਕੈਦੀ ਰਾਜੇ ਗੁਰੂ ਜੀ ਦੇ ਚੋਲੇ ਦੀਆਂ ਕਲੀਆਂ ਫੜ੍ਹ ਕੇ ਕਿਲ੍ਹੇ 'ਚੋਂ ਬਾਹਰ ਆ ਜਾਣ ਉਨ੍ਹਾਂ ਨੂੰ ਰਿਹਾਅ ਕਰ ਦਿੱਤਾ ਜਾਵੇਗਾ, ਤਾਂ ਗੁਰੂ ਜੀ ਬਵਿੰਜਾ ਕਲੀਆਂ ਵਾਲਾ ਚੋਲਾ ਪਹਿਨ ਕੇ ਕਿਲ੍ਹੇ 'ਚੋਂ ਬਾਹਰ ਆਉਂਦੇ ਹਨ ਅਤੇ* ***ਅੰਧ ਕੂਪ ਤੇ ਕਾਢਿਅਨੁ ਲੜੁ ਆਪਿ ਫੜਾਏ*** *ਵਾਲੀ ਬਖਸ਼ਿਸ਼ ਕਰ ਕੇ ਨਾਲ ਹੀ ਬਵਿੰਜਾ ਰਾਜਿਆਂ ਨੂੰ ਵੀ ਬਾਹਰ ਲੈ ਆਉਂਦੇ ਹਨ। ਪੰਥ ਪ੍ਰਕਾਸ਼ ਦਾ ਕਰਤਾ ਸਪਸ਼ਟ ਕਰਦਾ ਹੈ:*

*ਸਭ ਰਾਜੇ ਫੜ ਬਾਹਰ ਆਏ।*
*ਹੁਤੇ ਬਵੰਜਾ ਮਰੇ ਜੀਵਾਏ।*

*ਗੁਰੂ ਜੀ ਦਾ ਲੜ ਫੜ ਕੇ ਗਵਾਲੀਅਰ ਦੇ ਕਿਲ੍ਹੇ 'ਚੋਂ ਰਿਹਾਅ ਹੋਣਾ ਬਵਿੰਜਾ ਰਾਜਿਆਂ ਲਈ ਸੱਚਮੁਚ ਹੀ ਦੂਸਰੇ ਜਨਮ ਦੇ ਸਮਾਨ ਸੀ। ਉਨ੍ਹਾਂ ਨੂੰ ਇਹ ਜੀਵਨ ਦਾਨ ਗੁਰੂ ਦਾ ਲੜ ਫੜਿਆਂ ਹੀ ਪ੍ਰਾਪਤ ਹੋਇਆ ਸੀ।*

*ਗੁਰੂ ਸਾਹਿਬਾਨ ਨੇ ਸ਼ਬਦ ਦੀ ਟੇਕ ਤੋਂ ਬਿਨ੍ਹਾਂ* ***ਬਿਨੁ ਸਬਦੈ ਮੁਆ ਹੈ ਸਭੁ ਕੋਇ***

*ਅਨੁਸਾਰ ਆਤਮਕ ਤੌਰ 'ਤੇ ਮੋਈ ਹੋਈ ਮਨੁੱਖਤਾ ਨੂੰ ਗੁਰਬਾਣੀ ਦੇ ਲੜ ਲਾ ਕੇ ਆਤਮਕ ਜੀਵਨ ਦਾ ਦਾਨ ਬਖਸ਼ਿਆ ਹੈ। ਜੀਵਾਂ ਦੇ ਉੱਧਾਰ ਲਈ 'ਨਾਨਕ ਨਿਰੰਕਾਰੀ ਜੋਤ' ਜੁਗਤ ਵਰਤਾਉਣ ਲਈ ਦਸਾਂ ਜਾਮਿਆਂ ਵਿਚ ਪਰਿਵਰਤਿਤ ਹੁੰਦੀ ਰਹੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਅੰਤਿਮ ਸਮੇਂ ਤਖਤ, ਸਚਖੰਡ ਸ੍ਰੀ ਹਜ਼ੂਰ ਸਾਹਿਬ ਨਾਂਦੇੜ ਵਿਖੇ ਸਮੁੱਚੀ ਮਨੁੱਖਤਾ ਉੱਪਰ ਵੱਡਾ ਪਰਉਪਕਾਰ ਕਰਦਿਆਂ* ***ਲੜ ਪਕੜਾਇ ਸ਼ਬਦ ਕਾ ਰੂਪ*** *ਸ਼ਬਦ ਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਲੜ ਲਾ ਦਿੱਤਾ ਅਤੇ ਜੁਗਤ ਵਰਤਾਉਣ ਲਈ* ***ਬਖ਼ਸ਼ ਕੀਉ ਖਾਲਸ ਕੋ ਜਾਮਾ*** *ਗੁਰੂ ਪੰਥ ਨੂੰ ਰਹਿਨੁਮਾਈ ਬਖਸ਼ਿਸ਼ ਕੀਤੀ। ਹੁਣ ਅਸੀਂ* ***ਗ੍ਰੰਥ ਪੰਥ ਗੁਰ ਮਾਨੀਐ*** *ਦੇ ਆਦੇਸ਼ ਦੀ ਪਾਲਣਾ ਕਰਦੇ ਹੋਇ 'ਗੁਰੂ ਗ੍ਰੰਥ' ਅਤੇ 'ਗੁਰੂ ਪੰਥ' ਦੇ ਲੜ ਲੱਗ ਕੇ ਸੰਸਾਰਕ ਅਤੇ ਮਾਨਸਿਕ ਬੰਧਨਾਂ ਤੋਂ ਨਿਜਾਤ ਹਾਸਲ ਕਰਨੀ ਹੈ। ਪੰਥ ਪਰਵਾਨਿਤ ਸਿੱਖ ਰਹਿਤ ਮਰਯਾਦਾ ਵਿਚ ਸਪੱਸ਼ਟ ਕੀਤਾ ਗਿਆ ਹੈ ਕਿ,* ***"ਇਕ ਅਕਾਲ ਪੁਰਖ ਤੋਂ ਛੁੱਟ ਕਿਸੇ ਦੇਵੀ, ਦੇਵਤੇ, ਅਵਤਾਰ, ਪੈਗੰਬਰ ਦੀ ਉਪਾਸ਼ਨਾ ਨਹੀਂ ਕਰਨੀ। ਦਸਾਂ ਗੁਰੂ ਸਾਹਿਬਾਨ ਨੂੰ ਤੇ ਉਨ੍ਹਾਂ ਦੀ ਬਾਣੀ ਤੋਂ ਬਿਨ੍ਹਾਂ ਕਿਸੇ ਹੋਰ ਨੂੰ ਆਪਣਾ ਮੁਕਤੀ ਦਾਤਾ ਨਹੀਂ ਮੰਨਣਾ***

*ਬੰਦੀ ਛੋੜ ਦਿਵਸ 'ਤੇ ਜਿੱਥੇ ਅਸੀਂ ਘਰਾਂ ਵਿਚ ਦੀਪਮਾਲਾ ਕਰ ਕੇ ਇਸ ਪਰੰਪਰਾ ਨੂੰ ਨਿਭਾਉਣਾ ਹੈ, ਉੱਥੇ ਆਪਣੇ ਹਿਰਦੇ ਰੂਪੀ ਘਰਾਂ ਵਿਚ ਵੀ ਸ਼ਬਦ ਰੂਪੀ ਗਿਆਨ ਦਾ ਦੀਪਕ ਜਗਾ ਕੇ ਆਪਣੇ ਜੀਵਨ ਨੂੰ ਰੁਸ਼ਨਾਉਣਾ ਹੈ:*

*ਸਤਿਗੁਰ ਸਬਦਿ ਉਜਾਰੋ ਦੀਪਾ॥*
*ਬਿਨਸਿਓ ਅੰਧਕਾਰ ਤਿਹ ਮੰਦਰਿ ਰਤਨ ਕੋਠੜੀ ਖੁਲ੍ਹੀ ਅਨੂਪਾ॥*
*(ਪੰਨਾ ੮੨੧)*

*ਦੀਵਾਲੀ ਦੀ ਰਾਤ ਜੋ ਦੀਵੇ ਬਾਲੇ ਜਾਂਦੇ ਹਨ ਉਹ ਸਵੇਰ ਤਕ ਬੁੱਝ ਜਾਂਦੇ ਹਨ ਪਰ ਨਾਮ ਦਾ ਦੀਵਾ* ***ਡੋਲੈ ਵਾਉ ਨ ਵਡਾ ਹੋਇ*** *ਅਨੁਸਾਰ ਨਿਰੰਤਰ ਸਾਡੇ ਜੀਵਨ ਨੂੰ ਰੁਸ਼ਨਾਉਣ ਦੇ ਸਮਰੱਥ ਹੈ।*

*ਸੋ ਬੰਦੀ ਛੋੜ ਦਿਵਸ ਮਨਾਉਂਦਿਆਂ ਇਹ ਅਰਦਾਸ ਕਰੀਏ ਕਿ ਬਵੰਜਾ ਰਾਜਿਆਂ ਵਾਂਗ ਕਿਤੇ ਸਾਨੂੰ ਵੀ ਸ਼ਬਦ-ਗੁਰੂ ਦਾ ਲੜ ਫੜ੍ਹਨ ਦੀ ਜਾਚ ਆ ਜਾਏ ਅਤੇ ਅਸੀਂ ਗੁਰਮਤਿ ਰਹਿਣੀ ਦੇ ਧਾਰਨੀ ਹੋ ਕੇ ਵਿਸ਼ੇ ਵਿਕਾਰਾਂ, ਵਹਿਮਾਂ-ਭਰਮਾਂ, ਮੜੀਆਂ-ਮਸਾਣਾਂ, ਵਰਤਾਂ, ਸਰਾਧਾਂ, ਦੇਹ-ਧਾਰੀ ਗੁਰੂ-ਡੰਮ, ਆਦਿ ਅਗਿਆਨੀ ਕਰਮਾਂ ਦੇ ਬੰਧਨ ਤੋਂ ਮੁਕਤ ਹੋ ਅੰਧਕਾਰਮਈ ਜੀਵਨ ਤੋਂ ਪ੍ਰਕਾਸ਼ਮਈ ਜੀਵਨ ਦੇ ਧਾਰਣੀ ਬਣੀਏ।*

■

# ਅੰਕ ਆਰਸੀ

ਗੁਰਮਤਿ ਪ੍ਰਕਾਸ਼ ਦੇ ਹਥਲੇ ਅੰਕ ਵਿਚ ਪ੍ਰੋ. ਇੰਦਰਜੀਤ ਸਿੰਘ ਵਾਸੂ ਦਾ ਲੇਖ 'ਸ੍ਰੀ ਗੁਰੂ ਰਾਮਦਾਸ ਜੀ ਦਾ ਸਿੱਖ ਕੌਮ ਦੀ ਉਸਾਰੀ ਵਿਚ ਯੋਗਦਾਨ' ਅਤੇ ਸ. ਬਿਕਰਮਜੀਤ ਸਿੰਘ ਜੀਤ ਦਾ ਲੇਖ 'ਸ੍ਰੀ ਗੁਰੂ ਰਾਮਦਾਸ ਜੀ' ਚੌਥੇ ਪਾਤਸ਼ਾਹ ਦੇ ਜੀਵਨ ਅਤੇ ਕਾਰਜਾਂ ਬਾਰੇ ਚਾਨਣ ਪਾਉਂਦੇ ਹਨ। ਸ. ਸੁਖਮਿੰਦਰ ਸਿੰਘ ਗੱਜਣਵਾਲਾ ਦਾ ਲੇਖ 'ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਗਵਾਲੀਅਰ ਕਿਲ੍ਹੇ ਦੀ ਗਾਥਾ' ਛੇਵੇਂ ਸਤਿਗੁਰ ਜੀ ਦੇ ਗਵਾਲੀਅਰ ਜਾਣ, ਬੰਦੀ ਛੋੜ ਦਾਤਾ ਬਣਨ ਵਰਗੇ ਅਹਿਮ ਤੱਥਾਂ ਨੂੰ ਉਜਾਗਰ ਕਰਦਾ ਹੈ। ਸਿੱਖਾਂ ਦੇ ਸ਼ਬਦ-ਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਨਾਲ ਸੰਬੰਧਿਤ ਡਾ. ਜਗਜੀਤ ਸਿੰਘ ਦੇ ਇਕ ਲੇਖ 'ਗੁਰੂ ਮਾਨੀਓ ਗ੍ਰੰਥ' ਨੂੰ ਵਿਸ਼ੇਸ਼ ਰੂਪ ਵਿਚ ਸ਼ਾਮਲ ਕੀਤਾ ਗਿਆ ਹੈ। ਡਾ. ਦੇਵਿੰਦਰ ਸਿੰਘ ਵਿਦਿਆਰਥੀ ਦਾ ਇਕ ਪੁਰਾਤਨ ਲੇਖ 'ਸ਼ਬਦ: ਪ੍ਰਕ੍ਰਿਆਤਮਕ ਚਿੰਤਨ', ਸ਼ਬਦ ਦੇ ਸਿਧਾਂਤ, ਉਸ ਦੀ ਵਾਸਤਵਿਕਤਾ ਅਤੇ ਸਿੱਖ ਧਰਮ ਵਿਚ ਉਸ ਦੀ ਅਹਿਮੀਅਤ ਸੰਬੰਧੀ ਦਾਰਸ਼ਨਿਕ ਪੱਧਰ ਦਾ ਅਹਿਮ ਲੇਖ ਹੈ, ਜੋ ਕਿ ਧਰਮ ਦੇ ਚੇਤੰਨ ਜਗਿਆਸੂਆਂ ਵਿਸ਼ੇਸ਼ ਕਰਕੇ ਦਰਸ਼ਨ ਸ਼ਾਸਤਰ ਦੇ ਵਿਦਿਆਰਥੀਆਂ ਲਈ ਬਹੁਮੁੱਲਾ ਹੋਵੇਗਾ। ਡਾ. ਸਰਬਜੀਤ ਕੌਰ ਦੁਆਰਾ ਲਿਖਿਤ ਲੇਖ 'ਗੁਰਬਾਣੀ ਵਿਚ ਨੈਤਿਕਤਾ ਦਾ ਸੰਕਲਪ' ਮਨੁੱਖ ਨੂੰ ਗੁਰਮਤਿ ਅਨੁਸਾਰ ਨੈਤਿਕਤਾ ਦੇ ਅਮਲ ਵਿੱਚੋਂ ਗੁਜ਼ਰ ਕੇ ਜੀਵਨ ਨੂੰ ਗੁਰਮੁਖਤਾਈ ਦੇ ਆਰਦਸ਼ ਵਿਚ ਢਾਲਣ ਦਾ ਪ੍ਰੇਰਨਾ-ਸ੍ਰੋਤ ਯਤਨ ਹੈ। ਜੀਵਨ ਦੀ ਹੋਂਦ ਲਈ ਅਤਿ ਜ਼ਰੂਰੀ ਅਤੇ ਪਾਣੀ ਦੀ ਮਹੱਤਤਾ ਨੂੰ ਦਰਸਾਉਂਦਾ ਲੇਖ 'ਗੁਰਬਾਣੀ ਵਿਚ ਪਾਣੀ ਦੀ ਮਹੱਤਤਾ' ਅਜੋਕੇ ਯੁੱਗ ਵਿਚ ਪਾਣੀ ਦੇ ਮਹੱਤਵ ਪ੍ਰਤੀ ਸਾਰਥਕ ਪ੍ਰਸੰਗਿਕਤਾ ਰੱਖਦਾ ਹੈ। ਸੰਗੀਤ ਦੇ ਉਸਤਾਦ ਤੇ ਪਖਾਵਜ ਦੇ ਮਾਹਰ ਪ੍ਰੋ. ਹਰਭਜਨ ਸਿੰਘ ਧਾਰੀਵਾਲ ਦੇ ਲੇਖ, 'ਗੁਰਬਾਣੀ ਕੀਰਤਨ ਪਰੰਪਰਾ ਵਿਚ ਪਖਾਵਜ ਦਾ ਯੋਗਦਾਨ' ਪੁਰਾਤਨ ਸਾਜ਼ ਪਖਾਵਜ਼ ਜਿਸ ਨੂੰ ਮ੍ਰਿਦੰਗ ਦੇ ਨਾਂ ਨਾਲ ਵੀ ਜਾਣਿਆ ਜਾਂਦਾ ਹੈ, ਦੀ ਸਰੰਚਨਾਤਮਕ ਪ੍ਰਕਿਰਿਆ ਅਤੇ ਇਸ ਦੇ ਪੁਰਾਤਨ ਸਮੇਂ ਵਿਚ ਕੀਤੇ ਜਾਂਦੇ ਪ੍ਰਯੋਗ ਤੇ ਵਰਤਮਾਨ ਸਥਿਤੀ ਵਿਚ ਅਣਗੌਲੇਪਣ ਦਾ ਜ਼ਿਕਰ ਕੀਤਾ ਗਿਆ ਹੈ, ਜੋ ਕਿ ਗੁਰਮਤਿ ਸੰਗੀਤ ਪ੍ਰੇਮੀਆਂ ਲਈ ਬੇਹੱਦ ਉਪਯੋਗੀ ਹੋਵੇਗਾ। ਮਨੁੱਖੀ ਮਨ ਦੀ ਚੰਚਲਤਾ, ਭਟਕਣਾ ਅਤੇ ਸਵਾਰਥ-ਮੁਖੀ ਸੋਚ ਕਾਰਨ ਅਜੋਕੇ ਮਨੁੱਖ ਦੀ ਜੋ ਸਥਿਤੀ ਬਣੀ ਪਈ ਹੈ ਉਸ ਨੂੰ ਗੁਰਮਤਿ ਦੀ ਪਾਣ ਚੜ੍ਹਾ ਕੇ ਮਨ ਦੇ ਵੇਗਾਂ ਨੂੰ ਨਿਯੰਤਰਣ ਕਰ ਕੇ ਸਮਾਜ ਲਈ ਕਲਿਆਣਕਾਰੀ ਬਣਨ ਲਈ ਪ੍ਰੇਰਿਤ ਕਰਦਾ ਸ. ਭੁਪਿੰਦਰ ਸਿੰਘ ਦਾ ਲੇਖ 'ਸਮਾਜਿਕ ਤਬਦੀਲੀ ਦਾ ਆਧਾਰ ਮਨ ਦੀ ਤਬਦੀਲੀ' ਵੀ ਪੜ੍ਹਨਯੋਗ ਹੈ। ਸ. ਤਲਵਿੰਦਰ ਸਿੰਘ ਬੁੱਟਰ ਦਾ

ਲੇਖ 'ਨਿਰਾਲੀ ਹੈ ਪ੍ਰੇਮ ਦੀ ਖੇਡ' ਬਾ-ਕਮਾਲ ਲੇਖ ਹੈ। ਇਸ ਵਿਚ ਗੁਰਬਾਣੀ ਅਤੇ ਗੁਰ-ਇਤਿਹਾਸ ਦੀਆਂ ਸਾਖੀਆਂ ਨਾਲ ਪ੍ਰੇਮ ਦੀ ਨਿਰਾਲੀ ਖੇਡ ਨੂੰ ਬਹੁਤ ਖੂਬਸੂਰਤ ਢੰਗ ਨਾਲ ਚਿਤਰਿਆ ਹੈ। ਇਸ ਲੇਖ ਵਿਚ ਦੱਸਿਆ ਗਿਆ ਹੈ ਕਿ ਜਦੋਂ ਆਪਣਾ ਮੂਲ ਪਛਾਣ ਲਿਆ ਤਾਂ ਫਿਰ ਪ੍ਰੇਮ ਦੀ ਇਲਾਹੀ ਨਦਰ ਵਰਸੇਗੀ। ਫਿਰ ਭਰਮ ਦੇ ਗੜ੍ਹ ਟੁੱਟਣਗੇ ਤੇ ਚੇਤਨਾ ਦਾ ਪ੍ਰਕਾਸ਼ ਹੋਵੇਗਾ। ਡਾ. ਤੇਜਿੰਦਰ ਸਿੰਘ ਦਾ ਲੇਖ 'ਗੁਰਮੁਖੀ ਹੱਥ-ਲਿਖਤਾਂ ਦੀ ਸੇਵਾ-ਸੰਭਾਲ: ਦਸ਼ਾ ਤੇ ਦਿਸ਼ਾ' ਆਪਣੇ ਆਪ ਵਿਚ ਇਕ ਨਿਵੇਕਲਾ ਲੇਖ ਹੈ, ਜਿਸ ਵਿਚ ਲੇਖਕ ਨੇ ਪੁਰਾਤਨ ਹੱਥ-ਲਿਖਤਾਂ ਦੀ ਦੇਖ-ਰੇਖ ਅਤੇ ਉਸ ਪ੍ਰਤੀ ਜਾਗਰੂਕਤਾ ਦੀ ਘਾਟ ਅਤੇ ਜੋ ਸੰਸਥਾਵਾਂ ਇਨ੍ਹਾਂ ਦੀ ਸਾਂਭ-ਸੰਭਾਲ ਕਰ ਰਹੀਆਂ ਹਨ, ਉਨ੍ਹਾਂ ਦੀ ਜਾਣਕਾਰੀ ਸਬੰਧੀ ਅਹਿਮ ਪਹਿਲੂ ਦ੍ਰਿਸ਼ਟੀਗੋਚਰ ਕੀਤੇ ਹਨ। ਇਸੇ ਤਰ੍ਹਾਂ ਡਾ. ਇੰਦਰਜੀਤ ਸਿੰਘ ਗੋਗੋਆਣੀ ਦਾ 'ਗਾਗਰ 'ਚ ਸਾਗਰ', ਬੀਬੀ ਰਣਜੀਤ ਕੌਰ ਪੰਨਵਾਂ ਦਾ 'ਗੁਰਮਤਿ ਸਾਹਿਤ ਦੇ ਰੂ-ਬਰੂ' ਅਤੇ ਲੈ. ਪ੍ਰਸ਼ੋਤਮ ਸਿੰਘ ਲੱਲੀ ਦਾ 'ਜੰਗਨਾਮਾ' ਮਹੀਨੇਵਾਰ ਕਾਲਮ ਵੀ ਪ੍ਰਕਾਸ਼ਿਤ ਕੀਤੇ ਗਏ ਹਨ। ਇਸ ਤੋਂ ਇਲਾਵਾ ਗੁਰਮਤਿ ਸਾਹਿਤ ਜਗਤ ਵਿਚ ਡਾ. ਮਨਵਿੰਦਰ ਸਿੰਘ ਦੁਆਰਾ ਨਵੀਨ ਸੰਪਾਦਿਤ ਪੁਸਤਕ 'ਗੁਰ ਬਿਲਾਸ ਪਾਤਸ਼ਾਹੀ ਦਸਵੀਂ' ਕ੍ਰਿਤ ਸੁਖਾ ਸਿੰਘ ਦੀ ਪੁਨਰ-ਸੰਪਾਦਨਾ ਦੀ ਸਮੀਖਿਆ ਵੀ ਪ੍ਰਕਾਸ਼ਿਤ ਕੀਤੀ ਗਈ ਹੈ। ਕਵਿਤਾ ਸੈਕਸ਼ਨ ਵਿਚ ਸ੍ਰੀ ਰਮੇਸ਼ ਬੱਗਾ ਚੋਹਲਾ ਦੀ ਕਵਿਤਾ 'ਬਾਣੀ ਗੁਰੂ ਗ੍ਰੰਥ ਸਾਹਿਬ ਦੀ', ਡਾ. ਕਸ਼ਮੀਰ ਸਿੰਘ ਨੂਰ ਦੀ 'ਸ੍ਰੀ ਗੁਰੂ ਗ੍ਰੰਥ ਸਾਹਿਬ', ਮਾ. ਰਣਜੀਤ ਸਿੰਘ ਦੀ ਕਵਿਤਾ 'ਸਿੱਖੀ ਦੀ ਦਾਤ' ਅਤੇ ਬੱਚਿਆਂ ਤੇ ਮਾਪਿਆਂ ਲਈ ਵਿਸ਼ੇਸ਼ ਰੂਪ ਵਿਚ ਸਵਰਨਦੀਪ ਸਿੰਘ ਨੂਰ ਦੀ ਪ੍ਰੇਰਣਾਤਮਕ ਕਵਿਤਾ 'ਦਾਦੀ ਮਾਂ' ਨੂੰ ਸ਼ਾਮਲ ਕੀਤਾ ਹੈ। ਇਕ ਹੋਰ ਕਵਿਤਾ ਮਾਂ-ਬੋਲੀ ਕ੍ਰਿਤ ਲੈ. ਕਰਨਲ ਪ੍ਰਤਾਪ ਸਿੰਘ ਦੁਆਰਾ ਖਾਸ ਤੌਰ 'ਤੇ ਗੁਰਮਤਿ ਪ੍ਰਕਾਸ਼ ਦੇ ਪਾਠਕਾਂ ਲਈ ਲਿਖੀ ਗਈ ਹੈ, ਜੋ ਕਿ ਪੰਜਾਬੀ ਬੋਲੀ ਦੀ ਮਹੱਤਤਾ ਨੂੰ ਉਜਾਗਰ ਕਰਦੀ ਹੈ। ਸਾਨੂੰ ਉਮੀਦ ਹੈ ਕਿ ਪਾਠਕਾਂ ਨੂੰ ਗੁਰਮਤਿ ਪ੍ਰਕਾਸ਼ ਦਾ ਹਥਲਾ ਅੰਕ ਪਸੰਦ ਆਵੇਗਾ। ਪਿਛਲੇ ਅੰਕਾਂ ਪ੍ਰਤੀ ਪਾਠਕਾਂ ਵੱਲੋਂ ਵਡਮੁੱਲੇ ਸੁਝਾਅ ਅਤੇ ਪ੍ਰਸੰਸਾ ਸੁਨੇਹਿਆਂ ਦੇ ਅਸੀਂ ਤਹਿ ਦਿਲੋਂ ਧੰਨਵਾਦੀ ਹਾਂ।

ਸਤੰਬਰ ੨੦੧੬ ਦੇ ਅੰਕ ਵਿਚ ਪ੍ਰਿੰ. ਨਰਿੰਦਰ ਸਿੰਘ ਸੋਚ ਦਾ ਲੇਖ 'ਪੈਰਸ ਦੇ ਹੋਟਲ ਵਿਚ ਇਕ ਸਿੰਘ ਦੀ ਰਾਤ' ਪਾਠਕਾਂ ਨੂੰ ਬੇਹੱਦ ਪਸੰਦ ਆਇਆ ਹੈ। ਪਾਠਕਾਂ ਦੀ ਮੰਗ 'ਤੇ ਇਹ ਦੱਸਿਆ ਜਾਂਦਾ ਹੈ ਕਿ ਉਸ ਲੇਖ ਵਿਚ ਪੈਰਸ ਦੇ ਹੋਟਲ ਵਿਚ ਠਹਿਰੇ ਸਿੰਘ ਜੀ ਪ੍ਰਸਿੱਧ ਇਤਿਹਾਸਕਾਰ ਡਾ. ਗੰਡਾ ਸਿੰਘ ਜੀ ਸਨ, ਜੋ ਇਤਿਹਾਸਿਕ ਖਰੜਿਆਂ ਦੀ ਖੋਜ ਕਰਨ ਲਈ ਪੈਰਸ ਗਏ ਸਨ।

***-ਸੰਪਾਦਕ***

# ਸ੍ਰੀ ਗੁਰੂ ਰਾਮਦਾਸ ਜੀ ਦਾ ਸਿੱਖ ਕੌਮ ਦੀ ਉਸਾਰੀ ਵਿਚ ਯੋਗਦਾਨ

*-ਡਾ. ਇੰਦਰਜੀਤ ਸਿੰਘ ਵਾਸੂ**

ਭਾਈ ਜੇਠਾ ਜੀ (ਜੋ ਮਗਰੋਂ ਸ੍ਰੀ ਗੁਰੂ ਰਾਮਦਾਸ ਜੀ ਕਹਾਏ) ਦਾ ਪ੍ਰਕਾਸ਼ ਚੂਨੀ ਮੰਡੀ, ਲਾਹੌਰ ਵਿਚ ੨੪ ਸਤੰਬਰ, ੧੫੩੪ ਈ. ਵਿਚ ਹੋਇਆ। ਆਪ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ੩੧ ਰਾਗਾਂ ਵਿੱਚੋਂ ੩੦ ਰਾਗਾਂ ਵਿਚ ਬਾਣੀ ਰਚੀ। ਉਨ੍ਹਾਂ ਦੀ ਬਾਣੀ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਮਨੁੱਖੀ ਨਵ-ਨਿਰਮਾਣ ਦੀ ਵਿਚਾਰਧਾਰਾ ਨੂੰ ਅੱਗੇ ਤੋਰਦੀ ਹੈ। ਰੱਬੀ ਪ੍ਰੀਤ ਤੇ ਬਿਰਹਾ, ਸਿਮਰਨ ਤੇ ਸੇਵਾ, ਸੱਚੀ ਲਗਨ ਤੇ ਕੁਰਬਾਨੀ ਉਨ੍ਹਾਂ ਦੇ ਜੀਵਨ-ਆਦਰਸ਼ ਉਨ੍ਹਾਂ ਦੁਆਰਾ ਕੌਮੀ ਸਿਰਜਣਾ ਦੀ ਨੀਂਹ ਬਣੇ। ਉਨ੍ਹਾਂ ਨੇ ਬੜੀ ਜ਼ਿੰਮੇਵਾਰੀ ਨਾਲ ਸਿੱਖ ਧਰਮ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਦੁਆਰਾ ਨਿਸ਼ਚਿਤ ਲੀਹਾਂ 'ਤੇ ਤੋਰਿਆ। ਉਨ੍ਹਾਂ ਦੁਆਰਾ ਰਚੀ ਬਾਣੀ ਰਾਹੀਂ ਅਸੀਂ ਉਨ੍ਹਾਂ ਦੀਆਂ ਸਿੱਖਿਆਵਾਂ ਨੂੰ ਹੇਠ ਲਿਖੇ ਅਨੁਸਾਰ ਸਮਝਣ ਦਾ ਯਤਨ ਕਰ ਸਕਦੇ ਹਾਂ:

**ਪ੍ਰਭੂ ਪ੍ਰਾਪਤੀ ਲਈ ਆਤਮ ਸਮਰਪਣ:-** ਸ੍ਰੀ ਗੁਰੂ ਰਾਮਦਾਸ ਜੀ ਦੀ ਬਾਣੀ ਅਨੁਸਾਰ ਮਨੁੱਖ ਦਾ ਜੀਵਨ-ਮਨੋਰਥ ਪਰਮਾਤਮਾ ਅਥਵਾ ਪਰਮ ਹਕੀਕਤ ਦੀ ਪ੍ਰਾਪਤੀ ਹੈ। ਇਸ ਪ੍ਰਾਪਤੀ ਵਿਚ ਸਹਾਇਕ ਬਣਨ ਵਾਲੇ ਵਿਅਕਤੀ ਲਈ ਉਹ ਆਪਾ ਵੇਚਣ ਲਈ ਤਿਆਰ ਹਨ। ਇੱਥੋਂ ਤਕ ਕਿ ਪ੍ਰਭੂ ਵਸਲ ਲਈ ਆਪਣੇ ਤਨ ਦੇ ਟੁੱਕੜੇ-ਟੁੱਕੜੇ ਕਰਾਉਣ ਵਿਚ ਵੀ ਉਨ੍ਹਾਂ ਨੂੰ ਕੋਈ ਉਜ਼ਰ ਨਹੀਂ। ਅਜਿਹੀ ਤੜਪ ਦਾ ਯਥਾਰਥਕ ਵਰਣਨ ਦੁਨਿਆਵੀ ਸਾਹਿਤ ਵਿਚ ਕਿਧਰੇ ਨਹੀਂ ਮਿਲਦਾ ਜਿਵੇਂ:

*ਕੋਈ ਆਣਿ ਮਿਲਾਵੈ ਮੇਰਾ ਪ੍ਰੀਤਮੁ ਪਿਆਰਾ ਹਉ ਤਿਸੁ ਪਹਿ ਆਪੁ ਵੇਚਾਈ॥. . .*
*ਜੇ ਸੁਖੁ ਦੇਹਿ ਤ ਤੁਝਹਿ ਅਰਾਧੀ ਦੁਖਿ ਭੀ ਤੁਝੈ ਧਿਆਈ॥*
*ਜੇ ਭੁਖ ਦੇਹਿ ਤ ਇਤ ਹੀ ਰਾਜਾ ਦੁਖ ਵਿਚਿ ਸੂਖ ਮਨਾਈ॥*
*ਤਨੁ ਮਨੁ ਕਾਟਿ ਕਾਟਿ ਸਭੁ ਅਰਪੀ ਵਿਚਿ ਅਗਨੀ ਆਪੁ ਜਲਾਈ॥*

*(ਪੰਨਾ ੭੫੭)*

**ਜੀਵਨ ਪਰਿਵਰਤਨ:** ਉਪਰੋਕਤ ਆਤਮ-ਸਮਰਪਨ ਦੀ ਭਾਵਨਾ ਉਨ੍ਹਾਂ ਦੇ ਜੀਵਨ ਵਿਚ ਵੀ ਮਿਲਦੀ ਹੈ। ਇਸੇ ਭਾਵਨਾ ਨੇ ਉਨ੍ਹਾਂ ਦੇ ਜੀਵਨ ਦਾ ਕਾਇਆ-ਕਲਪ ਕੀਤਾ। ਆਪ ਦੀ ਸੇਵਾ ਪ੍ਰਵਾਨ ਹੋਈ। ਘੁੰਗਣੀਆਂ ਵੇਚਣ ਦੀ ਕਿਰਤ ਨੂੰ ਫਲ

---

**ਪ੍ਰੋਫੈਸਰ, ਸ੍ਰੀ ਗੁਰੂ ਅੰਗਦ ਦੇਵ ਇੰਨਸਟੀਚਿਊਟ ਆਫ਼ ਰੀਲੀਜਿਅਸ ਸਟੱਡੀਜ਼, ਖਡੂਰ ਸਾਹਿਬ (ਤਰਨ ਤਾਰਨ) ਮੋ. +੯੧੯੦੫੬੩-੬੦੭੬੩*

ਲੱਗਾ। ਸੇਵਾ, ਸਿਮਰਨ ਤੇ ਸਾਦਗੀ ਸਦਕਾ ਆਪ ਨੂੰ ਗੁਰਿਆਈ ਦੀ ਬਖਸ਼ਿਸ਼ ਹੋਈ। ਇਸ ਚਮਤਕਾਰੀ ਤਬਦੀਲੀ ਬਾਰੇ ਆਪ ਨੇ ਆਪਣੀ ਬਾਣੀ ਵਿਚ ਜ਼ਿਕਰ ਕੀਤਾ ਹੈ:

*ਜੋ ਹਮਰੀ ਬਿਧਿ ਹੋਤੀ ਮੇਰੇ ਸਤਿਗੁਰਾ ਸਾ ਬਿਧਿ ਤੁਮ ਹਰਿ ਜਾਣਹੁ ਆਪੇ॥*
*ਹਮ ਰੁਲਤੇ ਫਿਰਤੇ ਕੋਈ ਬਾਤ ਨ ਪੂਛਤਾ ਗੁਰ ਸਤਿਗੁਰ ਸੰਗਿ ਕੀਰੇ ਹਮ ਥਾਪੇ॥*
*(ਪੰਨਾ ੧੬੭)*

**ਹਉਮੈਂ ਦੀ ਭਾਵਨਾ ਦਾ ਵਿਨਾਸ਼:** ਪ੍ਰਭੂ-ਪ੍ਰਾਪਤੀ ਅਥਵਾ ਜੀਵਨ ਦੀ ਸੰਪੂਰਨਤਾ ਵਿਚ ਵੱਡੀ ਰੋਕ ਹਉਮੈਂ ਦੀ ਹੈ। ਇਹ ਮਨੁੱਖ ਦੀ ਸ੍ਵੈ-ਕੇਂਦਰੀਅਤਾ ਨਾਲ ਸੰਬੰਧਿਤ ਹੈ। ਇਹ ਮਨੁੱਖ ਨੂੰ ਕਈ ਸ਼੍ਰੇਣੀਆਂ ਵਿਚ ਵੰਡ ਕੇ, ਝੂਠੀਆਂ ਕੀਮਤਾਂ ਵਿਚ ਉਲਝਾ ਕੇ, ਭ੍ਰਿਸ਼ਟਾਚਾਰ ਦਾ ਕਾਰਨ ਬਣਦੀ ਹੈ। ਮਨੁੱਖ ਹਉਮੈਂ ਦੀ ਦਸ਼ਾ ਵਿਚ ਘਟ ਘਟ ਵਸਦੀ ਪਰਮ ਹੋਂਦ ਤੋਂ ਆਪਣੇ ਆਪ ਨੂੰ ਵੱਖ ਸਮਝਣ ਲਗਦਾ ਹੈ ਤੇ ਸਮਾਜਿਕ ਇਕਸੁਰਤਾ ਨੂੰ ਤੋੜਨ ਦੇ ਆਹਰ ਵਿਚ ਲਗਦਾ ਹੈ।

*-ਹੰਉਮੈ ਅੰਦਰਿ ਖੜਕੁ ਹੈ ਖੜਕੇ ਖੜਕਿ ਵਿਹਾਇ॥*
*ਹੰਉਮੈ ਵਡਾ ਰੋਗੁ ਹੈ ਮਰਿ ਜੰਮੈ ਆਵੈ ਜਾਇ॥* *(ਪੰਨਾ ੫੯੨)*
*-ਮੇਰੈ ਮਨਿ ਤਨਿ ਨਾਮੁ ਆਧਾਰੁ ਹੈ ਹਉਮੈ ਬਿਖੁ ਜਾਲੀ॥* *(ਪੰਨਾ ੪੪੯)*

**ਮਾਨਵੀ ਹਸਤੀ ਦਾ ਸੰਕਟ ਤੇ ਸਮਾਧਾਨ:** ਸ੍ਰੀ ਗੁਰੂ ਰਾਮਦਾਸ ਜੀ ਦੀ ਬਾਣੀ ਮਾਨਵੀ ਹਸਤੀ ਦੇ ਸੰਕਟ ਨਾਲ ਜੂਝਦੀ ਹੈ। ਇਹ ਸੰਕਟ ਮਾਨਵੀ ਰਿਸ਼ਤਿਆਂ ਦੀ ਅਣਸਥਿਰਤਾ, ਸੰਸਾਰ ਦੀਆਂ ਨਾਸ਼ਵਾਨ ਵਸਤਾਂ ਤੇ ਜੀਵਨ ਦੀ ਛਿੰਨ ਭੰਗਰਤਾ ਦੇ ਅਹਿਸਾਸ ਤੋਂ ਉਤਪੰਨ ਹੁੰਦਾ ਹੈ। ਰਿਸ਼ਤੇਦਾਰਾਂ ਦੀ ਖੁਦਗਰਜ਼ੀ ਜੀਵਨ ਵਿਚ ਬੇ-ਰਸੀ ਪੈਦਾ ਕਰਦੀ ਹੈ। ਗਰਜ਼ ਖਤਮ ਹੋਣ 'ਤੇ ਰਿਸ਼ਤੇ ਛਾਈ ਮਾਂਈ ਹੋ ਜਾਂਦੇ ਹਨ। ਮਾਨਵੀ ਹਸਤੀ ਦੇ ਵਿਘਟਨ ਨੂੰ ਸੰਘਟਨ ਵਿਚ ਬਦਲਣ ਦਾ ਚਮਤਕਾਰ ਇੱਕੋ ਇੱਕ ਗੁਰੂ ਦੀ ਹਸਤੀ ਕੋਲ ਹੈ ਜੋ ਮਨੁੱਖ ਨੂੰ ਸੱਚੀ ਲਿਵ ਪ੍ਰਦਾਨ ਕਰ ਕੇ, ਉਸ ਦੇ ਨੈਣਾਂ ਵਿਚ ਪ੍ਰਭੂ ਦੇ ਦੀਦਾਰ ਦੀ ਸਿੱਕ ਪੈਦਾ ਕਰ ਕੇ ਉਸ ਨੂੰ ਪ੍ਰਭੂ ਮਿਲਾਪ ਦੇ ਸਮਰਥ ਬਣਾ ਸਕਦੀ ਹੈ ਅਤੇ ਉਸ ਦੀ ਰੂਹ ਦੀ ਬੇਕਰਾਰੀ ਨੂੰ ਮਿਟਾ ਕੇ, ਉਸ ਨੂੰ ਨਾਮ ਦੀ ਸੀਤਲਤਾਈ ਪ੍ਰਦਾਨ ਕਰ ਕੇ ਸਦੀਵੀ ਮਾਨਸਿਕ ਅਨੰਦ ਤੇ ਚੈਨ ਨਸੀਬ ਕਰਵਾ ਸਕਦੀ ਹੈ। ਇਸ ਤਰ੍ਹਾਂ ਗੁਰੂ ਦੀ ਹਸਤੀ ਮਨੁੱਖੀ ਜੀਵਨ ਦੀ ਊਲ ਜਲੂਲਤਾ ਅਥਵਾ ਬੇ-ਤੁਕੇਪਣ ਨੂੰ ਨਿਸਪ੍ਰਭਾਵ ਕਰ ਸਕਦੀ ਹੈ। ਇਸ ਸੰਦਰਭ ਵਿਚ ਗੁਰਬਾਣੀ ਦੇ ਕੁਝ ਫੁਰਮਾਨ ਹੇਠ ਲਿਖੇ ਹਨ:

*-ਜੋ ਸੰਸਾਰੈ ਕੇ ਕੁਟੰਬ ਮਿਤ੍ਰ ਭਾਈ ਦੀਸਹਿ ਮਨ ਮੇਰੇ ਤੇ ਸਭਿ ਅਪਨੈ ਸੁਆਇ ਮਿਲਾਸਾ॥*
*ਜਿਤੁ ਦਿਨਿ ਉਨ੍ ਕਾ ਸੁਆਉ ਹੋਇ ਨ ਆਵੈ ਤਿਤੁ ਦਿਨਿ ਨੇੜੈ ਕੋ ਨ ਢੁਕਾਸਾ॥*
*(ਪੰਨਾ ੮੬੦)*

*-ਮਨਿ ਤ੍ਰਿਸਨਾ ਨ ਬੁਝੀ ਮੇਰੇ ਪਿਆਰੇ ਨਿਤ ਆਸ ਕਰੇ॥*
*ਨਿਤ ਜੋਬਨੁ ਜਾਵੈ ਮੇਰੇ ਪਿਆਰੇ ਜਮੁ ਸਾਸ ਹਿਰੇ॥* *(ਪੰਨਾ ੪੫੧)*
*-ਪਿਰ ਰਤਿਅੜੇ ਮੈਡੇ ਲੋਇਣ ਮੇਰੇ ਪਿਆਰੇ ਚਾਤ੍ਰਿਕ ਬੂੰਦ ਜਿਵੈ॥ . . .*
*ਹਰਿ ਸਜਣੁ ਲਧਾ ਮੇਰੇ ਪਿਆਰੇ ਨਾਨਕ ਗੁਰੂ ਲਿਵੈ॥* *(ਪੰਨਾ ੪੫੨)*

**ਨਾਮ ਯੋਗ ਦੀ ਮਹਾਨਤਾ:** ਗੁਰੂ ਜੀ ਨੇ ਮਨੁੱਖ ਨੂੰ ਪ੍ਰਭੂ ਦੇ ਨਾਮ-ਸਿਮਰਨ ਦੀ ਮਹਾਨਤਾ 'ਤੇ ਜ਼ੋਰ ਦਿੱਤਾ ਅਤੇ ਇਸ ਗੁਰਮਤਿ ਦੀ ਰਹੁ-ਰੀਤੀ ਨੂੰ ਤੀਰਥ-ਯਾਤਰਾ ਪੁੰਨ-ਦਾਨ ਕਰਨ ਅਤੇ ਵਰਤ ਰੱਖਣ ਆਦਿ ਦੇ ਬਾਹਰਲੇ ਕਰਮ-ਕਾਂਡ ਤੋਂ ਉਚੇਰਾ ਦੱਸਿਆ ਕਿਉਂਕਿ ਨਾਮ-ਯੋਗ ਇਕ ਮਨੋਵਿਗਿਆਨਕ ਅਨੁਸ਼ਾਸਨ ਵਿਧੀ ਹੈ। ਜਿਸ ਨਾਲ ਮਾਨਸਿਕ ਵਿਕਾਰਾਂ ਦੀ ਮੈਲ ਲਹਿ ਜਾਂਦੀ ਹੈ, ਵਿਅਕਤੀ ਬਦੀ ਤੋਂ ਰਹਿਤ ਹੋ ਜਾਂਦਾ ਹੈ ਤੇ ਉਤਸ਼ਾਹੀ ਜੀਵਨ ਦਾ ਧਾਰਨੀ ਹੋ ਜਾਂਦਾ ਹੈ। ਇਹੋ ਜਿਹਾ ਵਿਅਕਤੀ ਪ੍ਰਵਾਨ ਪੁਰਖ ਦੀ ਪਦਵੀ ਗ੍ਰਹਿਣ ਕਰਦਾ ਹੈ ਤੇ ਸ੍ਰੀ ਗੁਰੂ ਰਾਮਦਾਸ ਜੀ ਦੇ ਫੁਰਮਾਨ *ਜਿਨ ਹਰਿ ਜਪਿਆ ਸੇ ਹਰਿ ਹੋਏ* ਦੀ ਰੋਸ਼ਨੀ ਵਿਚ ਉਹ ਪ੍ਰਭੂ ਨਾਲ ਅਭੇਦ ਹੋ ਜਾਂਦਾ ਹੈ। ਗੁਰਬਾਣੀ ਕੁਝ ਦੇ ਫੁਰਮਾਨ ਇਸ ਤੱਥ ਨੂੰ ਸਪੱਸ਼ਟ ਕਰਦੇ ਹਨ:

*-ਸਭਿ ਤੀਰਥ ਵਰਤ ਜਗ ਪੁੰਨ ਤੁੋਲਾਹਾ॥*
*ਹਰਿ ਹਰਿ ਨਾਮ ਨ ਪੁਜਹਿ ਪੁਜਾਹਾ॥* *(ਪੰਨਾ ੬੯੯)*
*-ਜੋ ਹਰਿ ਨਾਮੁ ਧਿਆਇਦੇ ਤੇ ਜਨ ਪਰਵਾਨਾ॥*
*ਤਿਨ ਵਿਟਹੁ ਨਾਨਕੁ ਵਾਰਿਆ ਸਦਾ ਸਦਾ ਕੁਰਬਾਨਾ॥* *(ਪੰਨਾ ੭੨੫)*
*-ਜਿਨ ਹਰਿ ਜਪਿਆ ਸੇ ਹਰਿ ਹੋਏ ਹਰਿ ਮਿਲਿਆ ਕੇਲ ਕੇਲਾਲੀ॥ (ਪੰਨਾ ੬੬੭)*

**ਉੱਤਮ ਸ਼ਖ਼ਸੀਅਤ ਦਾ ਨਿਰਮਾਣ:** ਗੁਰੂ ਜੀ ਨੇ ਉੱਤਮ ਸ਼ਖ਼ਸੀਅਤ ਦੀ ਉਸਾਰੀ ਲਈ ਨਿਮਰਤਾ 'ਤੇ ਪ੍ਰੇਮ ਦੀ ਭਾਵਨਾ ਨੂੰ ਮੁੱਖ ਸਥਾਨ ਦਿੱਤਾ। ਉਨ੍ਹਾਂ ਦੇ ਵਿਚਾਰ ਅਨੁਸਾਰ ਪ੍ਰਭੂ ਦੇ ਦਰ 'ਤੇ ਨਾ ਝੁਕਣ ਵਾਲਾ ਸਿਰ ਕੱਟ ਦੇਣਾ ਚਾਹੀਦਾ ਹੈ ਤੇ ਪ੍ਰਭੂ-ਪ੍ਰੇਮ ਤੋਂ ਸੱਖਣਾ ਸਰੀਰ ਸਾੜਨ ਯੋਗ ਹੈ। ਗੁਰਸਿੱਖ ਦੇ ਮਨ ਵਿਚ ਗੁਰੂ-ਪ੍ਰੀਤ ਦਾ ਪਿਆਰ ਇਸ ਤਰ੍ਹਾਂ ਦਾ ਹੋਣਾ ਚਾਹੀਦਾ ਹੈ ਜਿਵੇਂ ਭਿਖਾਰੀ ਦਾ ਖੈਰ ਨਾਲ, ਭੁੱਖੇ ਦਾ ਅੰਨ ਨਾਲ, ਚਕਵੀ ਦਾ ਸੂਰਜ ਨਾਲ ਜਾਂ ਬਛੜੇ ਦਾ ਗਊ ਨਾਲ। ਉਨ੍ਹਾਂ ਨੇ ਇਸ ਸਬੰਧ ਵਿਚ ਮਨੁੱਖੀ ਜੀਵਨ ਤੇ ਪ੍ਰਕਿਰਤੀ 'ਚੋਂ ਮਿਸਾਲਾਂ ਦਿੱਤੀਆਂ ਜਿਵੇਂ:

*-ਜੋ ਸਿਰੁ ਸਾਂਈ ਨਾ ਨਿਵੈ ਸੋ ਸਿਰੁ ਦੀਜੈ ਡਾਰਿ॥*
*ਨਾਨਕ ਜਿਸੁ ਪਿੰਜਰ ਮਹਿ ਬਿਰਹਾ ਨਹੀ ਸੋ ਪਿੰਜਰੁ ਲੈ ਜਾਰਿ॥* *(ਪੰਨਾ ੮੯)*
*-ਭੀਖਕ ਪ੍ਰੀਤਿ ਭੀਖ ਪ੍ਰਭ ਪਾਇ॥ ਭੂਖੇ ਪ੍ਰੀਤਿ ਹੋਵੈ ਅੰਨੁ ਖਾਇ॥ . . .*
*ਚਕਵੀ ਪ੍ਰੀਤਿ ਸੂਰਜੁ ਮੁਖਿ ਲਾਗੈ॥ . . .*
*ਬਛਰੇ ਪ੍ਰੀਤਿ ਖੀਰੁ ਮੁਖਿ ਖਾਇ॥* *(ਪੰਨਾ ੧੬੪)*

**ਨਿਰਭਉ ਵਿਅਕਤਿਤਵ ਦੀ ਉਸਾਰੀ:** ਨਿਰਭੈਅ ਸ਼ਖ਼ਸੀਅਤ ਦੀ ਉਸਾਰੀ

ਲਈ ਗੁਰੂ ਜੀ ਨੇ ਮਨੁੱਖ ਨੂੰ ਪ੍ਰੇਰਨਾ ਕੀਤੀ ਕਿ ਉਹ ਪ੍ਰਭੂ ਨੂੰ ਹਾਜ਼ਰ-ਨਾਜ਼ਰ ਰਹਿਣ ਵਾਲੀ ਹਸਤੀ ਮੰਨੇ ਤਾਂਕਿ ਉਹ ਪਾਪ-ਭਾਵਨਾ ਤੋਂ ਮੁਕਤ ਹੋ ਸਕੇ, ਮਨ ਦੀ ਪਵਿੱਤਰਤਾ ਵਾਲੀ ਦਸ਼ਾ ਪ੍ਰਾਪਤ ਕਰ ਸਕੇ ਜਿਸ ਦੀ ਪ੍ਰਾਪਤੀ ਨਾਲ ਮਨੁੱਖ ਹਰੇਕ ਕਿਸਮ ਦੇ ਡਰ ਤੋਂ ਮੁਕਤ ਹੋ ਸਕਦਾ ਹੈ। ਜਿਵੇਂ:

*-ਸੋ ਡਰੈ ਜਿ ਪਾਪ ਕਮਾਵਦਾ ਧਰਮੀ ਵਿਗਸੇਤੁ॥* *(ਪੰਨਾ ੮੪)*

*-ਜਿਸੁ ਅੰਤਰੁ ਹਿਰਦਾ ਸੁਧੁ ਹੈ ਮੇਰੀ ਜਿੰਦੁੜੀਏ ਤਿਨਿ ਜਨਿ ਸਭਿ ਡਰ ਸੁਟਿ ਘਤੇ ਰਾਮ॥*
*(ਪੰਨਾ ੫੪੦)*

ਸ੍ਰੀ ਗੁਰੂ ਰਾਮਦਾਸ ਜੀ ਦੇ ਸਮੇਂ ਸਤਿਗੁਰੂ ਲਈ ਸੱਚੇ ਪਾਤਸ਼ਾਹ ਵਿਸ਼ੇਸ਼ਣ ਦੀ ਵਰਤੋਂ ਸ਼ੁਰੂ ਹੋ ਜਾਂਦੀ ਹੈ ਜੋ ਇਸ ਲਹਿਰ ਦੇ ਸਰਵੋਤਮ ਤੇ ਦੈਵੀ ਮਿਆਰ ਦੀ ਪ੍ਰਤੀਕ ਹੈ। ਗੁਰੂ ਦੀ ਪਦਵੀ ਨੂੰ ਦਿੱਤਾ ਇਹ ਰੁਤਬਾ ਸਿੱਖਾਂ ਦੇ ਮਨਾਂ ਵਿੱਚੋਂ ਦੁਨਿਆਵੀ ਪਾਤਸ਼ਾਹ ਦੇ ਰੋਹਬ ਤੇ ਦਬਦਬੇ ਨੂੰ ਨਿਰਾਰਥਕ ਕਰਦਾ ਹੈ। ਇਸ ਤਰ੍ਹਾਂ ਗੁਰੂ ਜੀ ਦੀ ਨਿਰਭੈਅ ਪ੍ਰਭੂਤਾ ਨਾਲ ਸਿੱਖ ਧਰਮ ਨਿਰਭੈਅ ਸਮਾਜ ਦੀ ਉਸਾਰੀ ਵੱਲ ਕਦਮ ਪੁੱਟਦਾ ਹੈ।

**ਨਿਸ਼ਕਾਮ ਲੋਕ ਸੇਵਾ:** ਨਿਸ਼ਕਾਮ ਲੋਕ-ਸੇਵਾ ਮਨੁੱਖੀ ਸ਼ਖ਼ਸੀਅਤ ਨੂੰ ਹਰਮਨ ਪਿਆਰਾ ਬਣਾਉਂਦੀ ਹੈ ਤੇ ਸਾਰੇ ਸੁੱਖਾਂ ਦਾ ਸੋਮਾ ਹੋ ਨਿੱਬੜਦੀ ਹੈ। ਇਹ ਮਨੁੱਖ ਨੂੰ ਪਵਿੱਤਰ ਬਣਾਉਂਦੀ ਹੈ ਤੇ ਸਤਿਗੁਰਾਂ ਦੀ ਪ੍ਰਸੰਨਤਾ ਦੀ ਪ੍ਰਾਪਤੀ ਦਾ ਵਸੀਲਾ ਹੈ ਜਿਵੇਂ:

*-ਨਿਹਕਪਟ ਸੇਵਾ ਕੀਜੈ ਹਰਿ ਕੇਰੀ ਤਾਂ ਮੇਰੇ ਮਨ ਸਰਬ ਸੁਖ ਪਈਐ॥*
*(ਪੰਨਾ ੮੬੧)*

*-ਸਾ ਸੇਵਾ ਕੀਤੀ ਸਫਲ ਹੈ ਜਿਤੁ ਸਤਿਗੁਰ ਕਾ ਮਨੁ ਮੰਨੇ॥*
*ਜਾ ਸਤਿਗੁਰ ਕਾ ਮਨੁ ਮੰਨਿਆ ਤਾ ਪਾਪ ਕਸੰਮਲ ਭੰਨੇ॥* *(ਪੰਨਾ ੩੧੪)*

**ਸਿੱਖ ਆਚਾਰ ਨੀਤੀ ਦਾ ਨਿਰਮਾਣ:** ਸ੍ਰੀ ਗੁਰੂ ਰਾਮਦਾਸ ਜੀ ਦੇ ਸਮੇਂ ਤਕ ਸਿੱਖ ਧਰਮ ਤੇਜ਼ੀ ਨਾਲ ਵਿਕਸਿਤ ਹੋ ਰਿਹਾ ਸੀ। ਹੁਣ ਇਸ ਧਰਮ ਦੀ ਜੀਵਨ-ਜਾਚ ਨਿਸ਼ਚਿਤ ਕਰਨ ਦੀ ਲੋੜ ਸੀ। ਗੁਰੂ ਜੀ ਨੇ ਸਿੱਖਾਂ ਲਈ ਇਕ ਆਚਾਰ ਨੀਤੀ ਤਿਆਰ ਕੀਤੀ। ਸਿੱਖ ਨੂੰ ਅੰਮ੍ਰਿਤ ਵੇਲੇ ਉੱਠਣ, ਇਸ਼ਨਾਨ ਕਰਨ, ਨਾਮ ਸਿਮਰਨ ਕਰਨ, ਗੁਰਬਾਣੀ ਗਾਇਨ ਤੇ ਪ੍ਰਭੂ ਦੇ ਹਰ ਵੇਲੇ ਨਾਮ ਜਪਣ ਦੀ ਮਨੋਵਿਗਿਆਨਕ ਵਿਧੀ ਨੂੰ ਅਪਣਾਉਣ ਦੀ ਪ੍ਰੇਰਨਾ ਕੀਤੀ ਤਾਂਕਿ ਉਹ ਪਵਿੱਤਰ ਜੀਵਨ ਜੀਅ ਸਕਣ। ਜਿਵੇਂ:

*ਗੁਰ ਸਤਿਗੁਰ ਕਾ ਜੋ ਸਿਖੁ ਅਖਾਏ ਸੁ ਭਲਕੇ ਉਠਿ ਹਰਿ ਨਾਮੁ ਧਿਆਵੈ॥*
*ਉਦਮੁ ਕਰੇ ਭਲਕੇ ਪਰਭਾਤੀ ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ॥* *(ਪੰਨਾ ੩੦੫)*

ਸਿੱਖਾਂ ਦੀ ਵਿਆਹ-ਸੰਸਥਾ ਦੇ ਸਬੰਧ ਵਿਚ ਸੂਹੀ ਰਾਗ ਵਿਚ ਲਾਂਵਾਂ-ਫੇਰਿਆਂ ਨਾਲ ਸੰਬੰਧਿਤ ਸ਼ਬਦ ਉਚਾਰੇ ਗਏ ਜਿਨ੍ਹਾਂ ਵਿਚ ਲੋਕ-ਪ੍ਰਲੋਕ ਦੀ ਖੁਸ਼ਹਾਲੀ ਨੂੰ ਸਾਹਵੇਂ ਰੱਖ ਕੇ ਸ਼ਬਦਾਂ ਦੀ ਰਚਨਾ ਕੀਤੀ ਗਈ ਜਿਨ੍ਹਾਂ ਵਿਚ ਪਹਿਲੀ ਲਾਵ ਇਸ ਤੁਕ

ਨਾਲ ਅਰੰਭ ਹੁੰਦੀ ਹੈ:

*ਹਰਿ ਪਹਿਲੜੀ ਲਾਵ ਪਰਵਿਰਤੀ ਕਰਮ ਦ੍ਰਿੜਾਇਆ ਬਲਿ ਰਾਮ ਜੀਉ॥*

*(ਪੰਨਾ ੭੭੩)*

**ਸਤਿਗੁਰੂ ਦੀ ਸਰਬਪੱਖੀ ਅਗਵਾਈ:** ਮਨੁੱਖੀ ਸ਼ਖ਼ਸੀਅਤ ਦੀ ਪੁਨਰ-ਉਸਾਰੀ ਵਿਚ ਸਤਿਗੁਰ ਦੀ ਅਗਵਾਈ ਦਾ ਵਿਸ਼ੇਸ਼ ਮਹੱਤਵ ਹੈ। ਡਾ. ਸੁਰਜੀਤ ਹਾਂਸ (ਕਰਤਾ ਪੁਸਤਕ ਬਾਣੀ ਦਾ ਅਜੋਕੀ ਕਵਿਤਾ ਵਿਚ ਮਹੱਤਵ) ਅਨੁਸਾਰ ਸ੍ਰੀ ਗੁਰੂ ਰਾਮਦਾਸ ਜੀ ਦੀ ਬਾਣੀ ਵਿਚ ਗੁਰੂ ਦੀ ਸੰਗਤ ਕਰਨ ਦਾ ਵਿਸ਼ਾ ਸ਼ਾਇਦ ਪਹਿਲੀ ਵਾਰ ਬਾਣੀ ਵਿਚ ਪ੍ਰਵੇਸ਼ ਕਰਦਾ ਹੈ ਕਿਉਂਕਿ ਉਸ ਵੇਲੇ ਸਿੱਖ ਧਾਰਮਿਕ ਜਾਗ੍ਰਿਤੀ ਦਾ ਅੰਦੋਲਨ ਬਲਵਾਨ ਹੋ ਰਿਹਾ ਸੀ। ਸਤਿਗੁਰਾਂ ਦੇ ਨਿਯੁਕਤ ਕੀਤੇ ਪ੍ਰਚਾਰਕਾਂ ਦੁਆਰਾ ਦਲਿਤ ਵਰਗ ਵਿੱਚੋਂ ਸਿੱਖੀ ਦੇ ਦਾਇਰੇ ਵਿਚ ਪ੍ਰਵੇਸ਼ ਕਰਨ ਵਾਲੇ ਨਵੇਂ ਸਿੱਖਾਂ ਵਿਚ ਗੁਰੂ ਪ੍ਰਤੀ ਸ਼ਰਧਾ ਤੇ ਅਨਿੰਨ ਭਗਤੀ ਦਾ ਮਾਦਾ ਹੋਣੀ ਕੁਦਰਤੀ ਸੀ। ਉਨ੍ਹਾਂ ਦੇ ਮਨ ਵਿਚ ਗੁਰੂ ਪ੍ਰਤੀ ਤਾਂਘ ਦਾ ਪ੍ਰਗਟਾਵਾ *ਹਉ ਪੰਥੁ ਦਸਾਈ ਨਿਤ ਖੜੀ ਕੋਈ ਪ੍ਰਭੁ ਦਸੇ ਤਿਨਿ ਜਾਉ॥* ਅਤੇ *ਹਮਰੈ ਮਨਿ ਚਿਤਿ ਹਰਿ ਆਸ ਨਿਤ ਕਿਉ ਦੇਖਾ ਹਰਿ ਦਰਸੁ ਤੁਮਾਰਾ॥* ਆਦਿ ਸ਼ਬਦਾਂ ਵਿਚ ਪ੍ਰਤੱਖ ਮਿਲਦਾ ਹੈ। ਸ੍ਰੀ ਗੁਰੂ ਰਾਮਦਾਸ ਜੀ ਨੇ ਸਤਿਗੁਰ ਦੇ ਲੱਛਣ ਵੀ ਬਿਆਨ ਕੀਤੇ ਹਨ। ਉਨ੍ਹਾਂ ਦੇ ਵਿਚਾਰ ਅਨੁਸਾਰ ਉਹੀ ਹਸਤੀ ਸਤਿਗੁਰ ਦੀ ਪਦਵੀ ਦਾ ਅਧਿਕਾਰ ਰੱਖਦੀ ਹੈ ਜਿਸ ਦੇ ਮਿਲਣ ਨਾਲ ਅਨੰਦ ਦੀ ਪ੍ਰਾਪਤੀ ਭਰਮ ਦਾ ਨਾਸ਼ ਤੇ ਉੱਚਤਮ ਆਤਮਿਕ ਬੁਲੰਦੀ ਦੀ ਦਸ਼ਾ ਪ੍ਰਾਪਤ ਹੋਵੇ। ਜਿਵੇਂ:

*ਜਿਸੁ ਮਿਲਿਐ ਮਨਿ ਹੋਇ ਅਨੰਦੁ ਸੋ ਸਤਿਗੁਰੁ ਕਹੀਐ॥* *(ਪੰਨਾ ੧੬੮)*

**ਸਿੱਖ ਸੰਗਠਨ ਦੀ ਸੁਰੱਖਿਆ:** ਗੁਰੂ ਜੀ ਨੇ ਸਿੱਖ ਸੰਗਤ ਨੂੰ ਸਿੱਖ ਪੰਥ ਦੇ ਸੰਗਠਨ ਪ੍ਰਤੀ ਆ ਰਹੀਆਂ ਨਵੀਆਂ ਵੰਗਾਰਾਂ ਪ੍ਰਤੀ ਸੁਚੇਤ ਕੀਤਾ। ਮੀਣਾ ਸੰਪਰਦਾਇ ਨਾਲ ਸੰਬੰਧਿਤ ਬਾਬਾ ਪ੍ਰਿਥੀ ਚੰਦ ਤੇ ਉਨ੍ਹਾਂ ਦਾ ਬੇਟਾ ਮਿਹਰਬਾਨ 'ਨਾਨਕ ਛਾਪ' ਹੇਠ 'ਕੱਚੀ ਬਾਣੀ' ਰਚ ਕੇ ਸਿੱਖ ਸੰਗਤਾਂ ਵਿਚ ਜਿੱਥੇ ਭਰਮ-ਭੁਲੇਖੇ ਪਸਾਰ ਰਹੇ ਸਨ, ਉੱਥੇ ਨਾਲ ਹੀ ਸਿੱਖ ਪੰਥ ਦੇ ਖ਼ਿਲਾਫ ਸਰਕਾਰ ਨਾਲ ਸਾਜ਼ਬਾਜ਼ੀ ਵੀ ਕਰ ਰਹੇ ਸਨ। ਗੁਰੂ ਜੀ ਹੇਠ ਲਿਖੇ ਫੁਰਮਾਨ ਵਿਚ ਅਜਿਹੇ ਗੁਰੂ ਵਿਰੋਧੀਆਂ ਦੀ ਦੁਰਦਸ਼ਾ ਦਾ ਬਿਆਨ ਕਰਦੇ ਹਨ। ਜਿਵੇਂ:

*ਸਤਿਗੁਰ ਕੀ ਬਾਣੀ ਸਤਿ ਸਰੂਪੁ ਹੈ ਗੁਰਬਾਣੀ ਬਣੀਐ॥*
*ਸਤਿਗੁਰ ਕੀ ਰੀਸੈ ਹੋਰਿ ਕਚੁ ਪਿਚੁ ਬੋਲਦੇ ਸੇ ਕੂੜਿਆਰ ਕੂੜੇ ਝੜਿ ਪੜੀਐ॥*
*ਓਨ੍ਾ ਅੰਦਰਿ ਹੋਰੁ ਮੁਖਿ ਹੋਰੁ ਹੈ ਬਿਖੁ ਮਾਇਆ ਨੋ ਝਖਿ ਮਰਦੇ ਕੜੀਐ॥*

*(ਪੰਨਾ ੩੦੪)*

**ਅਰੋਗ ਸੱਭਿਆਚਾਰ ਦੀ ਉਸਾਰੀ:** ਤੰਦਰੁਸਤ ਸੱਭਿਆਚਾਰ ਦੀ ਉਸਾਰੀ ਲਈ ਆਪ ਨੇ ਨਿੰਦਾ ਚੁਗਲੀ ਦੀ ਨਿਖੇਧੀ ਕੀਤੀ ਕਿਉਂਕਿ ਇਹ ਆਦਤ ਸਮਾਜ ਵਿਚ

ਜ਼ਹਿਰੀ ਵਾਤਾਵਰਨ ਉਸਾਰਨ ਵਿਚ ਮਦਦ ਕਰਦੀ ਹੈ। ਨਿੰਦਾ ਕਰਨ ਵਾਲਾ ਸਮਾਜ ਵਿਚ ਉੱਜਲੇ ਮੁਖ ਨਹੀਂ ਚੱਲ ਸਕਦਾ ਤੇ ਲੋਕਾਂ ਦਾ ਇਤਬਾਰ ਗੁਆ ਕੇ ਆਪਣੀ ਜ਼ਿੰਦਗੀ ਨੂੰ ਮਾਰੂਥਲ ਵਾਂਗ ਸੁੰਨਸਾਨ ਬਣਾ ਲੈਂਦਾ ਹੈ ਜਿਵੇਂ:

*ਜਿਸੁ ਅੰਦਰਿ ਤਾਤਿ ਪਰਾਈ ਹੋਵੈ ਤਿਸ ਦਾ ਕਦੇ ਨ ਹੋਵੀ ਭਲਾ॥*
*ਓਸ ਦੈ ਆਖਿਐ ਕੋਈ ਨ ਲਗੈ ਨਿਤ ਓਜਾੜੀ ਪੂਕਾਰੇ ਖਲਾ॥ (ਪੰਨਾ ੩੦੮)*

ਤਤਕਾਲੀਨ ਸਮੇਂ ਵਿਚ ਦਾਜ ਵਿਖਾਣ ਦੀ ਰਸਮ ਬਹੁਤ ਪ੍ਰਚਲਿਤ ਸੀ। ਇਸ ਰਸਮ ਨੂੰ ਗੁਰੂ ਜੀ ਨੇ ਝੂਠ, ਹੰਕਾਰ ਤੇ ਪਖੰਡ ਦਾ ਪ੍ਰਤੀਕ ਦੱਸਿਆ ਗੁਰੂ ਜੀ ਦੇ ਵਿਚਾਰ ਅਨੁਸਾਰ ਵਿਆਂਹਦੜ ਲੜਕੀ ਲਈ ਪ੍ਰਭੂ ਦਾ ਨਾਮ ਹੀ ਵੱਡਾ ਤੋਹਫਾ ਤੇ ਦਾਜ ਦਾ ਸਮਾਨ ਹੈ ਜਿਵੇਂ:

*ਹੋਰਿ ਮਨਮੁਖ ਦਾਜੁ ਜਿ ਰਖਿ ਦਿਖਾਲਹਿ ਸੁ ਕੂੜੁ ਅਹੰਕਾਰੁ ਕਚੁ ਪਾਜੋ॥*
*ਹਰਿ ਪ੍ਰਭ ਮੇਰੇ ਬਾਬੁਲਾ ਹਰਿ ਦੇਵਹੁ ਦਾਨੁ ਮੈ ਦਾਜੋ॥ (ਪੰਨਾ ੭੯)*

ਸ੍ਰੀ ਗੁਰੂ ਰਾਮਦਾਸ ਜੀ ਨੇ ਅਰੋਗ ਸੱਭਿਆਚਾਰ ਦੀ ਉਸਾਰੀ ਲਈ ਵਰਗ ਰਹਿਤ ਸਮਾਜ ਦੀ ਉਸਾਰੀ ਨੂੰ ਪ੍ਰਮੁੱਖ ਲੋੜ ਦੱਸਿਆ। ਗੁਰੂ ਜੀ ਅਨੁਸਾਰ ਚਾਰੇ ਜਾਤਾਂ ਵਿੱਚੋਂ ਕੋਈ ਵੀ ਵਿਅਕਤੀ ਪ੍ਰਭੂ ਦਾ ਨਾਮ ਜਪ ਕੇ ਉੱਤਮ ਪਦਵੀ ਪ੍ਰਾਪਤ ਕਰ ਸਕਦਾ ਜਿਵੇ:

*ਬ੍ਰਾਹਮਣੁ ਖਤ੍ਰੀ ਸੂਦ ਵੈਸ ਚਾਰਿ ਵਰਨ ਚਾਰਿ ਆਸ੍ਰਮ ਹਹਿ ਜੋ ਹਰਿ ਧਿਆਵੈ ਸੋ ਪਰਧਾਨੁ॥ (ਪੰਨਾ ੮੬੧)*

**ਸਾਰ**:– ਸੰਖੇਪ ਵਿਚ ਇਹ ਕਿਹਾ ਜਾ ਸਕਦਾ ਹੈ ਕਿ ਸਿੱਖ ਕੌਮ ਦੀ ਉਸਾਰੀ ਵਿਚ ਸ੍ਰੀ ਗੁਰੂ ਰਾਮਦਾਸ ਜੀ ਦਾ ਵਿਸ਼ੇਸ਼ ਯੋਗਦਾਨ ਹੈ। ਉਨ੍ਹਾਂ ਨੇ ਆਪਣੇ ਵੇਲੇ ਦੀਆਂ ਸੰਗਤਾਂ ਨੂੰ ਕੁਰਬਾਨੀ, ਸੇਵਾ, ਆਤਮ ਸਮਰਪਨ, ਨਿਰਭੈਤਾ, ਪ੍ਰਭੂ–ਨਦਰ ਤੇ ਆਸ਼ਵਾਦ ਤੇ ਗੁਣ ਪ੍ਰਦਾਨ ਕੀਤੇ, ਜਿਨ੍ਹਾਂ ਨਾਲ ਪੰਜਾਬ ਵਾਸੀਆਂ ਵਿਚ ਗਤੀਸ਼ੀਲਤਾ, ਕਰਮਸ਼ੀਲਤਾ, ਸੰਘਰਸ਼ਸ਼ੀਲਤਾ ਆਦਿ ਸਿਰਜਨਾਤਮਿਕ ਪ੍ਰਵਿਰਤੀਆਂ ਦੀ ਉਤਪਤੀ ਹੋਈ। ਗੁਰੂ ਜੀ ਨੇ ਸਿੱਖ ਸੰਸਥਾਵਾਂ ਦੇ ਉਭਰਨ ਤੇ ਵਿਗਸਣ ਲਈ ਸਿੱਖਾਂ ਲਈ ਵਿਸ਼ੇਸ਼ ਜੀਵਨ–ਜਾਚ ਦੀ ਰੂਪ ਰੇਖਾ ਪੇਸ਼ ਕੀਤੀ। ਗੁਰਬਾਣੀ ਦੇ ਮੂਲ ਸਰੂਪ ਨੂੰ ਵਿਗਾੜਨ ਵਾਲੀਆਂ, ਪੰਥ ਦੋਖੀਆਂ ਦੀਆਂ ਕੋਸ਼ਿਸ਼ਾਂ ਨੂੰ ਵਿਫਲ ਕਰਨ ਦੇ ਉਪਰਾਲੇ ਕੀਤੇ। ਅਰੋਗ ਸੱਭਿਆਚਾਰ ਦੀ ਉਸਾਰੀ ਲਈ ਵਰਗ–ਰਹਿਤ ਪ੍ਰਣਾਲੀ ਨੂੰ ਆਧਾਰ ਬਣਾਉਣ ਦੀ ਪ੍ਰੇਰਨਾ ਕੀਤੀ। ਸ੍ਰੀ ਅੰਮ੍ਰਿਤਸਰ ਸ਼ਹਿਰ ਵਿਚ ਦਸਤਕਾਰੀ ਦਾ ਕੰਮ ਪ੍ਰਚਲਿਤ ਕਰਵਾਇਆ ਜਿਸ ਨਾਲ ਪੰਜਾਬ ਨੇ ਪੇਸ਼ਿਆਂ ਦੀ ਮੁਹਾਰਤ ਵਾਲੀ ਨਵੀਂ ਸੱਭਿਅਤਾ ਦੇ ਨਿਰਮਾਣ ਵਲ ਕਦਮ ਪੁੱਟਿਆ। ਗੁਰੂ ਜੀ ਦੀ ਬਾਣੀ ਤੇ ਜੀਵਨ ਅਮਲ ਜਿੱਥੇ ਸਿੱਖ ਧਰਮ ਦੀ ਨਿਆਰੀ ਹਸਤੀ ਤੇ ਨਿਆਰੇ ਸਰੂਪ ਦੇ ਪ੍ਰਤੀਕ ਹਨ, ਉੱਥੇ ਇਹ ਸਿੱਖ ਕੌਮ ਦੀ ਉਸਾਰੀ ਵਿਚ ਨਵੇਂ ਮੀਲ–ਪੱਥਰ ਵੀ ਹਨ।

■

# ਸ੍ਰੀ ਗੁਰੂ ਰਾਮਦਾਸ ਜੀ

*-ਸ. ਬਿਕਰਮਜੀਤ ਸਿੰਘ ਜੀਤ**

ਸ੍ਰੀ ਗੁਰੂ ਰਾਮਦਾਸ ਜੀ ਸਿੱਖ ਧਰਮ ਦੇ ਚੌਥੇ ਗੁਰੂ ਹੋਏ ਹਨ। ਆਪ ਜੀ ਵੱਲੋਂ ਗੁਰੂ ਨਾਨਕ ਸਾਹਿਬ ਦੇ ਉਸਾਰੇ ਸਿੱਖੀ ਦੇ ਮਹਿਲ ਨੂੰ ਹੋਰ ਮਜ਼ਬੂਤ ਕਰਨ ਲਈ ਆਪਣੇ ਜੀਵਨ-ਕਾਲ ਦੌਰਾਨ ਪਾਇਆ ਯੋਗਦਾਨ ਬਹੁਤ ਹੀ ਅਹਿਮ ਸਥਾਨ ਰੱਖਦਾ ਹੈ। ਆਪ ਜੀ ਨੇ ਆਪਣੇ ਪਵਿੱਤਰ ਵਿਹਾਰਕ ਜੀਵਨ ਰਾਹੀਂ ਜੋ ਕਾਰਜ ਕੀਤੇ ਉਹ ਸਿੱਖੀ ਜੀਵਨ ਦਾ ਆਦਰਸ਼ ਬਣ ਕੇ ਸਾਹਮਣੇ ਆਏ। ਗੁਰੂ ਜੀ ਦਾ ਸਮੁੱਚਾ ਜੀਵਨ ਉਨ੍ਹਾਂ ਦੇ ਬਚਪਨ ਤੋਂ ਲੈ ਕੇ ਗੁਰਿਆਈ ਅਤੇ ਗੁਰਿਆਈ ਤੋਂ ਲੈ ਕੇ ਜੋਤੀ-ਜੋਤ ਸਮਾਉਣ ਤਕ, ਡੂੰਘੇ ਅਧਿਐਨ ਦਾ ਵਿਸ਼ਾ ਹੈ।

ਤੀਜੇ ਪਾਤਸ਼ਾਹ ਸ੍ਰੀ ਗੁਰੂ ਅਮਰਦਾਸ ਜੀ ਨੇ ਨਿਮਰਤਾ, ਨਿਰਮਾਣਤਾ, ਸਬਰ-ਸੰਤੋਖ, ਸੇਵਾ, ਗੁਰੂ ਪ੍ਰਤੀ ਸਮਰਪਣ ਦੀ ਭਾਵਨਾ ਆਦਿ ਅਨੇਕਾਂ ਹੀ ਗੁਣਾਂ ਕਾਰਨ ਉਨ੍ਹਾਂ ਨੂੰ ਗੁਰਿਆਈ ਦੀ ਦਾਤ ਬਖਸ਼ੀ ਜਿਸ ਸਦਕਾ ਸ੍ਰੀ ਗੁਰੂ ਰਾਮਦਾਸ ਜੀ ਗੁਰੂ ਨਾਨਕ ਸਾਹਿਬ ਦੀ ਇਲਾਹੀ ਜੋਤ ਦੇ ਧਾਰਨੀ ਬਣੇ।

ਸ੍ਰੀ ਗੁਰੂ ਰਾਮਦਾਸ ਜੀ ਦਾ ਪ੍ਰਕਾਸ਼ ਰਾਵੀ ਦਰਿਆ ਦੇ ਕੰਢੇ ਵੱਸੇ ਲਾਹੌਰ ਸ਼ਹਿਰ (ਪਾਕਿਸਤਾਨ) ਵਿਚ ੨੪ ਸਤੰਬਰ, ੧੫੩੪ ਈ. ਨੂੰ ਭਾਈ ਹਰਿਦਾਸ ਜੀ ਸੋਢੀ ਦੇ ਘਰ ਮਾਤਾ ਦਇਆ ਕੌਰ ਜੀ ਦੀ ਕੁੱਖੋਂ ਚੂਨੀ ਮੰਡੀ ਦੇ ਇਲਾਕੇ ਵਿਚ ਹੋਇਆ। ਘਰ ਵਿਚ ਪਹਿਲੀ ਸੰਤਾਨ ਹੋਣ ਕਰਕੇ ਆਪ ਜੀ ਦਾ ਪਹਿਲਾ ਨਾਮ ਭਾਈ ਜੇਠਾ ਜੀ ਸੀ। ਸੋਢੀ ਵੰਸ਼ ਦੇ ਬਹੁਤ ਸਾਰੇ ਪਰਿਵਾਰ ਉਸ ਸਮੇਂ ਕਈਆਂ ਸਥਾਨਾਂ ਤੋਂ ਲਾਹੌਰ ਆ ਕੇ ਵੱਸੇ ਹੋਏ ਸਨ।

ਭਾਈ ਜੇਠਾ ਜੀ ਹਾਲੇ ਕੋਈ ਸੱਤ ਕੁ ਸਾਲ ਦੀ ਉਮਰ ਦੇ ਹੀ ਸਨ ਕਿ ਆਪ ਜੀ ਦੇ ਮਾਤਾ ਤੇ ਪਿਤਾ ਜੀ ਚਲਾਣਾ ਕਰ ਗਏ। ਜਿਸ ਕਾਰਨ ਆਪ ਜੀ ਦੇ ਨਾਨੀ ਜੀ ਜੋ ਕਿ ਬਾਸਰਕੇ ਪਿੰਡ ਵਿਖੇ ਰਹਿੰਦੇ ਸਨ, ਆਪ ਜੀ ਕੋਲ ਲਾਹੌਰ ਆ ਗਏ। ਮਾਤਾ-ਪਿਤਾ ਦੇ ਗੁਜ਼ਰ ਜਾਣ ਪਿੱਛੋਂ ਦਾਦਕੇ ਪਰਿਵਾਰ ਅਤੇ ਰਿਸ਼ਤੇਦਾਰੀ ਵਿੱਚੋਂ ਆਪ ਜੀ ਦੇ ਪਾਲਣ-ਪੋਸ਼ਣ ਅਤੇ ਦੇਖਭਾਲ ਲਈ ਕੋਈ ਵੀ ਅੱਗੇ ਨਾ ਆਇਆ, ਪਰ ਉਸ ਸਮੇਂ ਇਹ ਕੌਣ ਜਾਣਦਾ ਸੀ ਕਿ ਯਤੀਮ ਹੋਇਆ ਇਹ ਬਾਲਕ (ਭਾਈ ਜੇਠਾ ਜੀ) ਆਪਣੇ ਗੁਣਾਂ ਕਰਕੇ 'ਸੋਢੀ ਪਾਤਸ਼ਾਹ' ਕਹਾਵੇਗਾ ਤੇ ਸ੍ਰੀ ਗੁਰੂ ਨਾਨਕ ਸਾਹਿਬ ਦੀ ਜੋਤ ਦਾ ਧਾਰਨੀ ਬਣ ਕੇ ਕੁੱਲ ਲੋਕਾਈ ਦਾ ਆਸਰਾ ਬਣੇਗਾ। ਜਦ ਕਿਸੇ ਵੀ ਰਿਸ਼ਤੇਦਾਰ ਨੇ ਭਾਈ ਜੇਠਾ ਜੀ ਦੀ ਜ਼ਿੰਮੇਵਾਰੀ ਨਾ ਚੁੱਕੀ ਤਾਂ ਆਪ ਦੀ ਨਾਨੀ ਆਪ

**੨੯੪੬/੭ ਬਾਜ਼ਾਰ ਲੁਹਾਰਾਂ, ਚੌਂਕ ਲਛਮਣਸਰ, ਸ੍ਰੀ ਅੰਮ੍ਰਿਤਸਰ। ਮੋ: +੯੧੯੭੭੯-੦੦੩੭੭*

ਜੀ ਨੂੰ ਆਪਣੇ ਪਿੰਡ ਬਾਸਰਕੇ ਲੈ ਆਈ। ਇੱਥੇ ਬਾਸਰਕੇ ਵਿਖੇ ਰਹਿੰਦਿਆਂ ਹੋਇਆਂ ਆਪ ਨੇ ਘੁੰਗਣੀਆਂ ਵੇਚਣ ਦੀ ਕਿਰਤ ਅਰੰਭ ਕਰ ਦਿੱਤੀ। ਆਪ ਜੀ ਥੱਕੇ-ਟੁੱਟੇ ਰਾਹੀਆਂ ਨੂੰ ਘੁੰਗਣੀਆਂ ਵੇਚਦੇ ਅਤੇ ਲੋੜਵੰਦਾਂ ਨੂੰ ਬਿਨਾ ਕੋਈ ਪੈਸਾ ਲਏ ਵੀ ਛਕਾ ਦਿੰਦੇ।

ਭਾਈ ਜੇਠਾ ਜੀ ਆਪਣੇ ਜਿਸ ਨਾਨਕੇ ਪਿੰਡ ਬਾਸਰਕੇ ਵਿਖੇ ਰਹਿ ਕੇ ਘੁੰਗਣੀਆਂ ਵੇਚਣ ਦੀ ਕਿਰਤ ਕਰਦੇ ਸਨ, ਉਹੀ ਪਿੰਡ ਤੀਜੇ ਪਾਤਸ਼ਾਹ ਸ੍ਰੀ ਗੁਰੂ ਅਮਰਦਾਸ ਜੀ ਦਾ ਜਨਮ-ਅਸਥਾਨ ਵੀ ਸੀ। ਜਦੋਂ ਦੂਜੇ ਪਾਤਸ਼ਾਹ ਸ੍ਰੀ ਗੁਰੂ ਅੰਗਦ ਦੇਵ ਜੀ ਜੋਤੀ ਜੋਤ ਸਮਾਂ ਗਏ ਤਾਂ ਸ੍ਰੀ ਗੁਰੂ ਅਮਰਦਾਸ ਜੀ ਨੇ ਆਪਣਾ ਪੱਕਾ ਵਸੇਬਾ ਸ੍ਰੀ ਗੋਇੰਦਵਾਲ ਸਾਹਿਬ ਕਰ ਲਿਆ। ਗੋਇੰਦਵਾਲ ਸਾਹਿਬ ਨਗਰ ਦੀ ਵਡਿਆਈ ਦੂਰ-ਦੂਰ ਤਕ ਫੈਲ ਚੁੱਕੀ ਸੀ। ਸੰਗਤਾਂ ਸ੍ਰੀ ਗੁਰੂ ਅਮਰਦਾਸ ਜੀ ਦੇ ਦਰਸ਼ਨ ਕਰਨ ਲਈ ਦੂਰੋਂ ਦੂਰੋਂ ਗੋਇੰਦਵਾਲ ਸਾਹਿਬ ਆਉਣ ਲੱਗੀਆਂ। ਇਕ ਦਿਨ ਭਾਈ ਜੇਠਾ ਜੀ ਸ੍ਰੀ ਗੁਰੂ ਅਮਰਦਾਸ ਜੀ ਦੇ ਦਰਸ਼ਨ ਕਰਨ ਲਈ ਬਾਸਰਕੇ ਤੋਂ ਸੰਗਤਾਂ ਦੇ ਨਾਲ ਗੁਰੂ ਜੀ ਦੇ ਦਰਬਾਰ ਵੱਲ ਤੁਰ ਪਏ। ਸੰਗਤ ਨਾਲ ਆਏ ਭਾਈ ਜੇਠਾ ਜੀ ਨੇ ਗੋਇੰਦਵਾਲ ਸਾਹਿਬ ਵਿਖੇ ਸ੍ਰੀ ਗੁਰੂ ਅਮਰਦਾਸ ਜੀ ਦੀ ਸੇਵਾ ਵਿਚ ਰਹਿਣ ਦਾ ਪੱਕਾ ਵਿਚਾਰ ਬਣਾ ਲਿਆ। ਭਾਈ ਜੇਠਾ ਜੀ ਗੋਇੰਦਵਾਲ ਸਾਹਿਬ ਵਿਖੇ ਰਹਿੰਦਿਆਂ ਹੋਇਆਂ ਸ੍ਰੀ ਗੁਰੂ ਅਮਰਦਾਸ ਜੀ ਅਤੇ ਸੰਗਤਾਂ ਦੀ ਸੇਵਾ ਵਿਚ ਜੁੱਟ ਗਏ। ਇੱਥੇ ਸੰਗਤ ਦੀ ਸੇਵਾ ਕਰ ਕੇ ਵੀ ਆਪ ਜੀ ਨੇ ਆਪਣੇ ਗੁਜ਼ਾਰਾ ਕਿਰਤ ਕਰ ਕੇ ਭਾਵ ਘੁੰਗਣੀਆਂ ਵੇਚ ਕੇ ਹੀ ਕੀਤਾ।

ਸ੍ਰੀ ਗੁਰੂ ਅਮਰਦਾਸ ਜੀ ਦੀਆਂ ਦੋ ਸਪੁੱਤਰੀਆਂ ਸਨ। ਵੱਡੀ ਸਪੁੱਤਰੀ ਬੀਬੀ ਦਾਨੀ ਜੀ ਦਾ ਵਿਆਹ ਭਾਈ ਰਾਮਾ ਜੀ ਨਾਲ ਹੋ ਗਿਆ ਸੀ ਜਦਕਿ ਛੋਟੀ ਸਪੁੱਤਰੀ ਬੀਬੀ ਭਾਨੀ ਜੀ ਦਾ ਵਿਆਹ ਅਜੇ ਹੋਣਾ ਸੀ। ਇਕ ਦਿਨ ਸ੍ਰੀ ਗੁਰੂ ਅਮਰਦਾਸ ਜੀ ਦੀ ਸੁਪਤਨੀ ਮਾਤਾ ਰਾਮ ਕੌਰ ਜੀ ਨੇ ਸ੍ਰੀ ਗੁਰੂ ਅਮਰਦਾਸ ਜੀ ਨੂੰ ਬੀਬੀ ਭਾਨੀ ਜੀ ਦੇ ਵਿਆਹ ਦਾ ਜ਼ਿਕਰ ਕੀਤਾ ਤਾਂ ਉਸ ਸਮੇਂ ਮਾਤਾ ਜੀ ਨੇ ਸ੍ਰੀ ਗੁਰੂ ਅਮਰਦਾਸ ਜੀ ਦੇ ਪੁੱਛਣ 'ਤੇ ਭਾਈ ਜੇਠਾ ਜੀ ਦੀ ਸ਼ਖ਼ਸੀਅਤ ਵਰਗਾ ਵਰ ਲੱਭਣ ਲਈ ਆਖਿਆ। ਸ੍ਰੀ ਗੁਰੂ ਅਮਰਦਾਸ ਜੀ ਤਾਂ ਭਾਈ ਜੇਠਾ ਜੀ ਦੀ ਸ਼ਖ਼ਸੀਅਤ ਤੋਂ ਪਹਿਲਾਂ ਹੀ ਬਹੁਤ ਪ੍ਰਭਾਵਿਤ ਸਨ। ਭਾਈ ਜੇਠਾ ਜੀ ਦੀ ਅਦੁੱਤੀ ਸੇਵਾ ਅਤੇ ਨਿਮਰਤਾ ਭਾਵਨਾ ਨੇ ਸ੍ਰੀ ਗੁਰੂ ਅਮਰਦਾਸ ਜੀ ਦਾ ਮਨ ਪਹਿਲਾਂ ਤੋਂ ਹੀ ਮੋਹਿਆ ਹੋਇਆ ਸੀ। ਸ੍ਰੀ ਗੁਰੂ ਅਮਰਦਾਸ ਜੀ ਨੇ ਭਾਈ ਜੇਠਾ ਜੀ ਅੰਦਰ ਗੁਣਾਂ ਦਾ ਖਜ਼ਾਨਾ ਹੋਣ ਕਾਰਨ ਉਨ੍ਹਾਂ ਨੂੰ ਹੀ ਬੀਬੀ ਭਾਨੀ ਜੀ ਵਾਸਤੇ ਯੋਗ ਵਰ ਚੁਣ ਲਿਆ ਅਤੇ ਬੀਬੀ ਭਾਨੀ ਜੀ ਦਾ ਵਿਆਹ ਭਾਈ ਜੇਠਾ ਜੀ ਨਾਲ ਕਰ ਦਿੱਤਾ। ਭਾਈ ਜੇਠਾ ਜੀ ਦੇ ਘਰ ਬੀਬੀ ਭਾਨੀ ਜੀ ਦੀ ਕੁੱਖ ਤੋਂ ਤਿੰਨ ਸਾਹਿਬਜ਼ਾਦਿਆਂ ਦਾ ਜਨਮ ਹੋਇਆ। ਜਿਨ੍ਹਾਂ ਦੇ ਨਾਂ ਪ੍ਰਿਥੀ ਚੰਦ,

ਮਹਾਂਦੇਵ, ਅਤੇ ਸ੍ਰੀ (ਗੁਰੂ) ਅਰਜਨ ਦੇਵ ਰੱਖੇ ਗਏ।

ਭਾਈ ਜੇਠਾ ਜੀ ਵਿਆਹ ਤੋਂ ਬਾਅਦ ਵੀ ਤਨ ਅਤੇ ਮਨ ਨਾਲ ਸ੍ਰੀ ਗੁਰੂ ਅਮਰਦਾਸ ਜੀ ਦੀ ਸੇਵਾ ਵਿਚ ਲੱਗੇ ਰਹੇ। ਗੁਰੂ ਜੀ ਦੀ ਸੇਵਾ ਦੇ ਨਾਲ-ਨਾਲ ਉਹ ਸਾਧ-ਸੰਗਤ ਦੀ ਵੀ ਅਥਾਹ ਸੇਵਾ ਕਰਦੇ। ਭਾਈ ਜੇਠਾ ਜੀ ਗੁਰੂ ਜੀ ਨਾਲ ਸੰਸਾਰਕ ਰਿਸ਼ਤੇਦਾਰੀ ਤੋਂ ਉਚੇਰੇ ਉੱਠ ਕੇ ਗੁਰੂ ਅਤੇ ਗੁਰੂ-ਘਰ ਦੀ ਸੇਵਾ-ਘਾਲ ਵਿਚ ਨਿਰੰਤਰ ਜੁਟੇ ਰਹਿੰਦੇ। ਸ੍ਰੀ ਗੁਰੂ ਅਮਰਦਾਸ ਜੀ ਭਾਈ ਜੇਠਾ ਜੀ ਦੀ ਅਣਥੱਕ ਸੇਵਾ ਵੇਖ ਕੇ ਬਹੁਤ ਹੀ ਪ੍ਰਸੰਨ ਹੁੰਦੇ ਸਨ।

ਗੋਇੰਦਵਾਲ ਸਾਹਿਬ ਵਿਖੇ ਜਦ ਸ੍ਰੀ ਗੁਰੂ ਅਮਰਦਾਸ ਜੀ ਨੇ 'ਬਾਉਲੀ' ਦੇ ਨਿਰਮਾਣ ਦੀ ਤਿਆਰੀ ਅਰੰਭੀ ਤਾਂ ਭਾਈ ਜੇਠਾ ਨੇ ਇਸ ਦਾ ਸਾਰਾ ਕਾਰਜ ਸੰਭਾਲਿਆ। ਭਾਈ ਜੇਠਾ ਜੀ ਕਾਰ-ਸੇਵਾ ਕਰਦੀਆਂ ਸੰਗਤਾਂ ਦੇ ਨਾਲ ਖੁਦ ਟੋਕਰੀ ਢੋਇਆ ਕਰਦੇ ਸਨ। ਇਹ ਦੇਖ ਕੇ ਲਾਹੌਰ ਆਏ ਭਾਈ ਜੇਠਾ ਜੀ ਦੇ ਸ਼ਰੀਕੇ ਦੇ ਕੁਝ ਸੱਜਣ ਉਨ੍ਹਾਂ ਨੂੰ ਸਹੁਰੇ-ਘਰ ਟੋਕਰੀ ਢੋਂਦਿਆਂ ਦੇਖ ਕੇ ਬੁਰਾ ਮਨਾਉਣ ਲੱਗੇ ਤਾਂ ਭਾਈ ਜੇਠਾ ਜੀ ਨੇ ਉਨ੍ਹਾਂ ਦੀਆਂ ਗੱਲਾਂ ਵੱਲ ਧਿਆਨ ਨਾ ਦਿੰਦੇ ਹੋਏ ਗੁਰੂ ਪ੍ਰਤੀ ਆਪਣੀ ਅਥਾਹ ਸ਼ਰਧਾ-ਭਾਵਨਾ ਪ੍ਰਗਟ ਕੀਤੀ ਜੋ ਕਿ ਅਤਿ ਦੀ ਨਿਮਰਤਾ ਦੀ ਮਿਸਾਲ ਹੈ।

ਇਤਿਹਾਸ ਵਿਚ ਜ਼ਿਕਰ ਆਉਂਦਾ ਹੈ ਕਿ ਇਕ ਦਿਨ ਸ੍ਰੀ ਗੁਰੂ ਅਮਰਦਾਸ ਜੀ ਨੇ ਸ੍ਰੀ ਰਾਮਾ ਜੀ ਅਤੇ ਭਾਈ ਜੇਠਾ ਜੀ ਦੀ 'ਥੜ੍ਹੇ' ਬਣਾਉਣ ਦੀ ਪ੍ਰੀਖਿਆ ਲਈ ਜਿਸ ਵਿਚ ਭਾਈ ਜੇਠਾ ਜੀ ਸ਼ਰਧਾ, ਗੁਰੂ-ਪ੍ਰੇਮ, ਸਿਦਕ, ਆਪਾ ਭਾਵ ਦੀ ਨਿਵਿਰਤੀ ਅਤੇ ਬਿਨਾ ਕਿਸੇ ਕਿੰਤੂ-ਪ੍ਰੰਤੂ ਕੀਤਿਆਂ ਆਗਿਆਕਾਰਤਾ ਦੇ ਸਬੂਤ ਨਾਲ ਸਫਲ ਰਹੇ। ਸ੍ਰੀ ਗੁਰੂ ਅਮਰਦਾਸ ਜੀ ਤਾਂ ਪਹਿਲਾਂ ਹੀ ਜਾਣਦੇ ਸਨ ਕਿ ਉਨ੍ਹਾਂ ਤੋਂ ਮਗਰੋਂ ਗੁਰਤਾ ਦੀ ਜ਼ਿੰਮੇਵਾਰੀਆਂ ਭਾਈ ਜੇਠਾ ਹੀ ਗੁਰਤਾ ਦੇ ਯੋਗ ਹਨ। ਸ੍ਰੀ ਗੁਰੂ ਅਮਰਦਾਸ ਜੀ ਨੇ ਆਪਣੇ ਸੱਚਖੰਡ ਵਾਪਸੀ ਸਮੇਂ ਭਾਈ ਜੇਠਾ ਜੀ ਨੂੰ ੧ ਸਤੰਬਰ, ੧੫੭੪ ਈ. ਨੂੰ ਗੁਰਗੱਦੀ ਬਖਸ਼ ਕੇ ਭਾਈ ਜੇਠਾ ਤੋਂ ਸ੍ਰੀ ਗੁਰੂ ਰਾਮਦਾਸ ਬਣਾ ਦਿੱਤਾ। ਸਾਰੀ ਸੰਗਤ ਤੇ ਮੁਖੀਆਂ ਨੂੰ ਸ੍ਰੀ ਗੁਰੂ ਰਾਮਦਾਸ ਜੀ ਨੂੰ ਮੱਥਾ ਟੇਕਿਆ। ਸਾਰਿਆਂ ਨੇ ਨਮਸਕਾਰ ਕੀਤੀ।

ਇਸ ਤਰ੍ਹਾਂ ਆਪਣੇ ਗੁਣਾਂ, ਅਕਾਲ ਪੁਰਖ ਦੀ ਕਿਰਪਾਲਤਾ ਅਤੇ ਸ੍ਰੀ ਗੁਰੂ ਅਮਰਦਾਸ ਜੀ ਦੀ ਦਿਆਲਤਾ ਸਦਕਾ ਸ੍ਰੀ ਗੁਰੂ ਰਾਮਦਾਸ ਜੀ ਨੂੰ ਗੁਰਿਆਈ ਦੀ ਦਾਤ ਮਿਲੀ। ਭਾਈ ਸਤਾ ਤੇ ਬਲਵੰਡਿ ਜੀ ਆਪ ਜੀ ਦੀ ਵਡਿਆਈ ਇਸ ਤਰ੍ਹਾਂ ਕਰਦੇ ਹਨ:

*ਧੰਨੁ ਧੰਨੁ ਰਾਮਦਾਸ ਗੁਰੁ ਜਿਨਿ ਸਿਰਿਆ ਤਿਨੈ ਸਵਾਰਿਆ॥*
*ਪੂਰੀ ਹੋਈ ਕਰਾਮਾਤਿ ਆਪਿ ਸਿਰਜਣਹਾਰੈ ਧਾਰਿਆ॥* *(ਪੰਨਾ ੯੬੮)*

ਜੋਤੀ ਜੋਤ ਸਮਾਉਣ ਤੋਂ ਕੁਝ ਵਰ੍ਹੇ ਪਹਿਲਾਂ ਸ੍ਰੀ ਗੁਰੂ ਅਮਰਦਾਸ ਜੀ ਨੇ ਜਿਸ

ਥਾਂ ਹੁਣ ਸ੍ਰੀ ਅੰਮ੍ਰਿਤਸਰ ਹੈ, ਵਾਲੇ ਸਥਾਨ 'ਤੇ ਸਰੋਵਰ ਬਣਾਉਣ ਅਤੇ ਨਵਾਂ ਨਗਰ ਵਸਾਉਣ ਦੀ ਆਗਿਆ ਸ੍ਰੀ ਗੁਰੂ ਰਾਮਦਾਸ ਜੀ ਨੂੰ ਕੀਤੀ ਸੀ। ਇਸ ਤੋਂ ਪਹਿਲਾਂ ਸ੍ਰੀ ਗੁਰੂ ਅਮਰਦਾਸ ਜੀ ਨੇ ਸ੍ਰੀ ਗੁਰੂ ਰਾਮਦਾਸ ਜੀ, ਬਾਬਾ ਬੁੱਢਾ ਜੀ ਅਤੇ ਹੋਰ ਮੁਖੀ ਸਿੰਘਾਂ ਨੂੰ ਨਾਲ ਲੈ ਕੇ ਆਲੇ-ਦੁਆਲੇ ਦੀਆਂ ਸੰਗਤਾਂ ਨੂੰ ਇੱਕਤਰ ਕਰ ਕੇ ਇਸ ਨਵੇਂ ਨਗਰ ਦੀ ਮੋਹੜੀ ਆਪਣੇ ਹੱਥੀਂ ਗੱਡੀ। ਇਸ ਨਗਰ ਦਾ ਨਾਂ 'ਗੁਰੂ ਕਾ ਚੱਕ' ਪਿਆ। ਇਸ ਉਪਰੰਤ ਸ੍ਰੀ ਗੁਰੂ ਰਾਮਦਾਸ ਜੀ ਨੇ ਸ੍ਰੀ ਗੁਰੂ ਅਮਰਦਾਸ ਜੀ ਦੀ ਦੱਸੀ ਜਗ੍ਹਾਂ 'ਤੇ ਪਹਿਲਾਂ ਉਸ ਸਰੋਵਰ ਦੀ ਖੁਦਵਾਈ ਅਰੰਭੀ ਜਿਸ ਨੂੰ 'ਸੰਤੋਖਸਰ' ਦੇ ਨਾਂ ਨਾਲ ਜਾਣਿਆ ਜਾਂਦਾ ਹੈ (ਇੱਥੇ ਇਹ ਵੀ ਜ਼ਿਕਰਯੋਗ ਹੈ ਕਿ ਇਸ 'ਸੰਤੋਖਸਰ' ਵਾਲੇ ਸਰੋਵਰ ਦੀ ਸੰਪੂਰਨਤਾ ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਕੀਤੀ ਸੀ) ਸੰਨ ੧੫੭੭ ਈ. ਨੂੰ ਸ੍ਰੀ ਗੁਰੂ ਰਾਮਦਾਸ ਜੀ ਨੇ ਇਸ ਅੰਮ੍ਰਿਤਸਰ (ਗੁਰੂ ਕਾ ਚੱਕ) ਵਾਲੀ ੫੦੦ ਵਿੱਘਾ ਜ਼ਮੀਨ ਨੂੰ ਤੁੰਗ ਪਿੰਡ ਦੇ ਜਿਮੀਂਦਾਰਾਂ ਪਾਸੋਂ ੭੦੦ ਅਕਬਰੀ ਰੁਪਏ ਦੇ ਕੇ ਮੁੱਲ ਖ੍ਰੀਦਿਆ।

ਨਵਾਂ ਨਗਰ ਵਸਾ ਕੇ ਸ੍ਰੀ ਗੁਰੂ ਰਾਮਦਾਸ ਜੀ ਨੇ ਆਪਣੀ ਰਿਹਾਇਸ਼ ਪੱਕੇ ਤੌਰ 'ਤੇ ਇੱਥੇ ਕਰ ਲਈ। ਜਿਸ ਜਗ੍ਹਾਂ ਆਪ ਜੀ ਨੇ ਆਪਣੀ ਰਿਹਾਇਸ਼ ਕੀਤੀ ਉਸ ਅਸਥਾਨ ਨੂੰ 'ਗੁਰੂ ਕੇ ਮਹਿਲ' ਕਰ ਕੇ ਜਾਣਿਆ ਜਾਂਦਾ ਹੈ। ਇਸ ਵਸਾਏ ਨਵੇਂ ਨਗਰ ਦੀ ਧਾਰਮਿਕ, ਆਰਥਿਕ ਅਤੇ ਸਮਾਜਿਕ ਪੱਖ ਤੋਂ ਉਨਤੀ ਵਾਸਤੇ ਸ੍ਰੀ ਗੁਰੂ ਰਾਮਦਾਸ ਜੀ ਨੇ ਕਈ ਵਿਸ਼ੇਸ਼ ਕਾਰਜ ਅਰੰਭੇ। ਗੁਰੂ ਜੀ ਨੇ ਇਸ ਨਗਰੀ ਨੂੰ ਧਰਮ ਦੀ ਕਿਰਤ ਕਰਨ ਵਾਲੇ, ਹੁਨਰ ਅਤੇ ਦਸਤਕਾਰੀ ਰਾਹੀਂ ਉੱਦਮ ਤੇ ਜਤਨ ਕਰ ਕੇ ਹੱਥੀਂ ਕਿਰਤ ਕਰਕੇ ਰੋਜ਼ੀ ਕਮਾਉਣ ਵਾਲੇ ਲੋਕਾਂ ਦੀ ਨਗਰੀ ਬਣਾਉਣ ਵਾਸਤੇ ੫੨ ਕਿਸਮਾਂ ਦੇ ਵੱਖ-ਵੱਖ ਕਿੱਤੇ (ਕੰਮ) ਕਰਨ ਵਾਲੇ ਹੁਨਰਮੰਦਾਂ ਅਤੇ ਮਿਹਨਤਕਸ਼ ਲੋਕਾਂ ਨੂੰ ਪ੍ਰੇਰ ਕੇ ਵੱਖ-ਵੱਖ ਸਥਾਨਾਂ ਤੋਂ ਇੱਥੇ ਸੱਦਿਆ। ਗੁਰੂ ਜੀ ਨੇ ਉਨ੍ਹਾਂ ਲੋਕਾਂ ਦੀ ਰਿਹਾਇਸ਼ ਵਾਸਤੇ ਪ੍ਰਬੰਧ ਕਰ ਕੇ ਉਨ੍ਹਾਂ ਨੂੰ ਇੱਥੇ ਵਸਾਇਆ। ਇਨ੍ਹਾਂ ਤਮਾਮ ਕਿੱਤਿਆਂ, ਧੰਦਿਆਂ ਨਾਲ ਸੰਬੰਧਿਤ ਲੋਕਾਂ ਨੂੰ ਇਕ ਬਜ਼ਾਰ ਵਿਚ ਵਸਾਇਆ। ਇਸ ਬਜ਼ਾਰ ਨੂੰ "ਗੁਰੂ ਬਜ਼ਾਰ" ਕਰ ਕੇ ਜਾਣਿਆ ਜਾਣ ਲੱਗਾ। ਹੌਲੀ ਹੌਲੀ ਇਹ ਨਗਰ ਸੰਘਣੀ ਵਸੋਂ ਵਿਚ ਤਬਦੀਲ ਹੋ ਗਿਆ। ਪ੍ਰਿੰਸੀਪਲ ਸਤਿਬੀਰ ਸਿੰਘ ਆਪਣੀ ਪੁਸਤਕ "ਪੂਰੀ ਹੋਈ ਕਰਾਮਾਤਿ" ਵਿਚ ਇਸ ਨਵੇਂ ਨਗਰ ਬਾਰੇ ਲਿਖਦੇ ਹਨ ਕਿ "ਸ਼ਹਿਰ ਨੂੰ ਕਈ ਮਹੱਲਿਆਂ ਅਤੇ ਬਜ਼ਾਰਾਂ ਵਿਚ ਵੰਡਿਆ। ਹਰ ਮਹੱਲੇ ਦੇ ਬਾਹਰ ਖੂਹ ਲਗਵਾਏ ਤੇ ਨਾਲ ਹੀ ਬਜ਼ਾਰ ਬਣਵਾਏ। ਦੂਰ ਨੇੜੇ ਸੱਦੇ ਭੇਜ ਕੇ ਵਪਾਰੀਆਂ ਨੂੰ ਵੱਸਣ ਲਈ ਕਿਹਾ। ਉਚੇਚੇ ਤੌਰ 'ਤੇ ਕਾਰੀਗਰਾਂ ਨੂੰ ਬੁਲਾ ਕੇ ਆਦਰ ਸਹਿਤ ਵਸਾਇਆ। ਕਲਾਨੌਰ, ਪੱਟੀ ਤੇ ਕਸੂਰ ਅਤੇ ਹੋਰ ਥਾਵਾਂ ਤੋਂ ੫੨ ਕਿੱਤਿਆਂ ਦੇ ਨਾਮਵਰ ਪ੍ਰਵਾਰਾਂ ਨੂੰ ਵਸਾਇਆ। . . . ਸਿਰਫ ਬਜ਼ਾਰਾਂ ਦੇ ਨਾਵਾਂ ਤੋਂ ਹੀ ਪਤਾ ਲੱਗ

ਜਾਏ ਕਿ ਕਿਤਨਾ ਵੱਡਾ ਸ਼ਹਿਰ ਗੁਰੂ ਜੀ ਨੇ ਵਿਉਂਤ-ਬੱਧ ਕੀਤਾ ਸੀ। ਮੁਹੱਲਾ ਪਟ ਰੰਗਾਂ, ਸਬੂਨੀਆਂ, ਮਿਸ਼ਰੀ ਬਜ਼ਾਰ, ਬਾਂਸਾਂ ਵਾਲਾ, ਚੀਲ ਮੰਡੀ, ਆਟਾ ਮੰਡੀ, ਬਜ਼ਾਰ ਮੋਚੀਆਂ। ਰੇਸ਼ਮ, ਸੂਤ, ਉੱਨ, ਲੋਹਾ, ਪਿੱਤਲ, ਹਾਥੀ ਦੰਦ, ਤੇਲ, ਕਾਲੀਨ ਤੇ ਰੰਗਰੇਜ਼ ਦੇ ਖਾਸ ਕੰਮਾਂ ਲਈ ਅੰਮ੍ਰਿਤਸਰ ਪ੍ਰਸਿੱਧ ਹੋ ਗਿਆ।" ਇਹ ਸਭ ਕੁਝ ਚੌਥੇ ਪਾਤਸ਼ਾਹ ਦੀ ਅਪਾਰ ਬਖਸ਼ਿਸ਼ ਸਦਕਾ ਹੋਇਆ। ਜਿਸ ਕਾਰਨ ਇਸ ਸ਼ਹਿਰ ਨੂੰ ਰਾਮਦਾਸਪੁਰ ਨਾਂ ਨਾਲ ਵੀ ਜਾਣਿਆ ਜਾਣ ਲੱਗਾ। ਸ੍ਰੀ ਅੰਮ੍ਰਿਤਸਰ ਸ਼ਹਿਰ ਵਿਚ ਇਹ ਬਜ਼ਾਰ ਸ੍ਰੀ ਹਰਿਮੰਦਰ ਸਾਹਿਬ ਦੇ ਕੋਲ ਪੁਰਾਣੇ ਸ਼ਹਿਰ ਦੇ ਇਲਾਕੇ ਵਿਚ ਹੁਣ ਤਕ ਵਪਾਰ ਦਾ ਵਿਸ਼ਵ-ਪ੍ਰਸਿੱਧ ਕੇਂਦਰ ਹਨ। ਇੱਥੇ ਵਰਤਮਾਨ ਸਮੇਂ ਵਿਚ ਵੀ ਵੱਖ-ਵੱਖ ਕਿੱਤਿਆਂ ਅਨੇਕਾਂ ਧਾਤਾਂ (ਲੋਹਾ, ਸਟੀਲ, ਸੋਨਾ, ਚਾਂਦੀ, ਤਾਬੇ ਆਦਿ) ਨਾਲ ਸੰਬੰਧਿਤ ਲੋਕ ਕਾਰਜਸ਼ੀਲ ਹਨ। ਜੋ ਕਿ ਵਰਤਮਾਨ ਵਿਚ ਵੀ ਸ੍ਰੀ ਅੰਮ੍ਰਿਤਸਰ ਦੀ ਵਿਸ਼ੇਸ਼ ਪਛਾਣ ਦਾ ਕੇਂਦਰ ਵੀ ਹਨ।

ਸ੍ਰੀ ਗੁਰੂ ਅਮਰਦਾਸ ਜੀ ਦੀ ਆਗਿਆ ਅਤੇ ਆਦੇਸ਼ ਮੁਤਾਬਿਕ ਸੰਨ ੧੫੭੭ ਈ. ਵਿਚ ਸ੍ਰੀ ਗੁਰੂ ਰਾਮਦਾਸ ਜੀ ਨੇ 'ਦੁਖ ਭੰਜਨੀ ਬੇਰੀ' ਵਾਲੀ ਥਾਂ 'ਤੇ ਸਰੋਵਰ (ਅੰਮ੍ਰਿਤ-ਸਰੋਵਰ) ਦੀ ਖੁਦਵਾਈ ਅਰੰਭ ਕਰਵਾਈ। ਜਿਸ ਦਾ ਬਾਅਦ ਵਿਚ ਨਾਂ ਅੰਮ੍ਰਿਤ-ਸਰ ਰੱਖਿਆ ਗਿਆ। ਇਸੇ ਨਾਮ 'ਤੇ 'ਗੁਰੂ ਕਾ ਚੱਕ' 'ਰਾਮਦਾਸਪੁਰ' ਨਗਰੀ ਦਾ ਨਾਮ 'ਅੰਮ੍ਰਿਤਸਰ' ਪ੍ਰਚਲਿਤ ਹੋ ਗਿਆ। ਇਸੇ ਸਰੋਵਰ ਦੇ ਐਨ ਵਿਚਕਾਰ ਹੀ ਸ੍ਰੀ ਗੁਰੂ ਰਾਮਦਾਸ ਜੀ ਦੇ ਸਪੁੱਤਰ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਆਪਣੇ ਗੁਰਿਆਈ ਕਾਲ ਸਮੇਂ ਸੰਨ ੧੫੮੮ ਈ. ਵਿਚ ਸਿੱਖੀ ਦੇ ਕੇਂਦਰੀ ਅਸਥਾਨ ਸ੍ਰੀ ਹਰਿਮੰਦਰ ਸਾਹਿਬ ਦੀ ਸਥਾਪਨਾ ਕਰਵਾਈ।

ਸ੍ਰੀ ਗੁਰੂ ਰਾਮਦਾਸ ਜੀ ਦੀ ਬਖਸ਼ਿਸ਼ ਸਦਕਾ 'ਰਾਮਦਾਸ ਪੁਰ' (ਸ੍ਰੀ ਅੰਮ੍ਰਿਤਸਰ) ਸਿੱਖੀ ਦੇ ਵਿਕਾਸ ਦਾ ਵੱਡਾ ਕੇਂਦਰ ਬਣਨ ਲੱਗਾ। ਸ੍ਰੀ ਗੁਰੂ ਰਾਮਦਾਸ ਜੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਵੱਲੋਂ ਜਾਰੀ ਕੀਤੀ 'ਲੰਗਰ ਪ੍ਰਥਾ' ਨੂੰ ਇੱਥੇ ਵੀ ਜਾਰੀ ਰੱਖੀ। ਗੁਰੂ-ਦਰਸ਼ਨਾਂ ਲਈ ਆਉਣ ਵਾਲੀ ਸੰਗਤ ਦੀ ਗਿਣਤੀ ਵਿਚ ਵਾਧਾ ਹੋਣਾ ਸ਼ੁਰੂ ਹੋ ਗਿਆ। ਜਿਸ ਕਾਰਨ ਸ਼ਹਿਰ ਦੇ ਹੋਰ ਵਿਕਾਸ ਦੀ ਲੋੜ ਹੋ ਗਈ। ਗੁਰੂ ਜੀ ਅੰਮ੍ਰਿਤ-ਸਰੋਵਰ ਨੂੰ ਵੀ ਪੱਕਾ ਕਰਨਾ ਚਾਹੁੰਦੇ ਸਨ। ਇਨ੍ਹਾਂ ਸਭ ਕਾਰਜਾਂ ਵਾਸਤੇ ਗੁਰੂ ਸਾਹਿਬ ਨੇ 'ਮਸੰਦਾਂ' ਦੀ ਸਥਾਪਨਾ ਕੀਤੀ। ਇਹ ਮਸੰਦ ਦੂਰ-ਦੁਰਾਡੇ ਦੀਆਂ ਸੰਗਤਾਂ ਕੋਲੋਂ ਗੁਰੂ-ਘਰ ਲਈ ਮਾਇਆ ਇਕੱਤਰ ਕਰ ਕੇ ਗੁਰੂ ਜੀ ਦੇ ਸਨਮੁੱਖ ਲਿਆਉਣ ਲੱਗੇ। ਮਸੰਦਾਂ ਦੁਆਰਾ ਸੰਗਤਾਂ ਤੋਂ ਇਕੱਠੀ ਕੀਤੀ ਮਾਇਆ ਅੰਮ੍ਰਿਤ-ਸਰੋਵਰ ਦੀ ਕਾਰ-ਸੇਵਾ ਅਤੇ ਹੋਰ ਸਿੱਖੀ ਦੇ ਅਤੇ ਸਮਾਜਿਕ ਭਲਾਈ ਦੇ ਕਾਰਜਾਂ ਵਿਚ ਖਰਚ ਕੀਤੀ ਜਾਂਦੀ।

ਸ੍ਰੀ ਗੁਰੂ ਰਾਮਦਾਸ ਜੀ ਨੇ ਆਪਣੇ ਤੋਂ ਪਹਿਲਾਂ ਤਿੰਨ ਗੁਰੂ ਸਾਹਿਬਾਨ ਵਾਂਗ

ਬਾਣੀ ਦੀ ਰਚਨਾ ਕਰ ਕੇ ਲੋਕਾਈ ਨੂੰ ਸੱਚ ਦੇ ਮਾਰਗ ਨਾਲ ਰੂ-ਬਰੂ ਕਰਾਇਆ। ਸ੍ਰੀ ਗੁਰੂ ਰਾਮਦਾਸ ਜੀ ਨੇ ਜੋ ਅਧਿਆਤਮਕ ਵਿਚਾਰ ਆਪਣੀ ਬਾਣੀ ਰਾਹੀਂ ਪੇਸ਼ ਕੀਤੇ ਹਨ, ਉਨ੍ਹਾਂ ਦਾ ਮੂਲ ਆਧਾਰ ਗੁਰੂ-ਪਰੰਪਰਾ ਤੋਂ ਪ੍ਰਾਪਤ ਜੀਵਨ-ਦਰਸ਼ਨ ਹੈ। ਸ੍ਰੀ ਗੁਰੂ ਰਾਮਦਾਸ ਜੀ ਦੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ੩੦ ਰਾਗਾਂ ਵਿਚ ਬਾਣੀ ਦਰਜ ਹੈ। ਸ੍ਰੀ ਗੁਰੂ ਰਾਮਦਾਸ ਜੀ ਅਨੁਸਾਰ ਪਰਮਾਤਮਾ ਆਦਿ ਪੁਰਖੁ, ਅਪਰ-ਅਪਾਰ, ਸ੍ਰਿਸ਼ਟੀ-ਕਰਤਾ, ਅਦੁੱਤੀ, ਯੁੱਗਾਂ-ਯੁਗਾਂਤਰਾਂ ਤਕ ਇੱਕੋ ਇੱਕ ਤੇ ਸਦੀਵੀ ਹੈ। ਆਪ ਦਾ ਗੁਰਬਾਣੀ ਵਿਚ ਫੁਰਮਾਨ ਹੈ:

*ਤੂੰ ਆਦਿ ਪੁਰਖੁ ਅਪਰੰਪਰੁ ਕਰਤਾ ਜੀ ਤੁਧੁ ਜੇਵਡੁ ਅਵਰੁ ਨ ਕੋਈ॥*
*ਤੂੰ ਜੁਗੁ ਜੁਗੁ ਏਕੋ ਸਦਾ ਸਦਾ ਤੂੰ ਏਕੋ ਜੀ ਤੂੰ ਨਿਹਚਲੁ ਕਰਤਾ ਸੋਈ॥*
*(ਪੰਨਾ ੩੪੮)*

ਇਸ ਤੋਂ ਇਲਾਵਾ ਆਪ ਜੀ ਨੇ ਆਪਣੀ ਬਾਣੀ ਰਾਹੀਂ ਹਰੇਕ ਸਿੱਖ ਨੂੰ ਗੁਰਮਤਿ ਅਨੁਸਾਰ ਜੀਵਨ ਜੀਉਣ ਦੀ ਪ੍ਰੇਰਨਾ ਵੀ ਦਿੱਤੀ ਤੇ ਆਪਣੀ ਬਾਣੀ ਰਾਹੀਂ ਰੋਜ਼ਾਨਾ ਦੇ ਕਾਰਜਾਂ ਵਿਚ ਅੰਮ੍ਰਿਤ ਵੇਲੇ ਦਾ ਜਾਗਣਾ ਤੇ ਉਸ ਅਕਾਲ ਪੁਰਖ ਦਾ ਸਿਮਰਨ ਕਰਨਾ ਦ੍ਰਿੜ੍ਹ ਕਰਵਾਇਆ:

*ਗੁਰ ਸਤਿਗੁਰ ਕਾ ਜੋ ਸਿਖੁ ਅਖਾਏ ਸੁ ਭਲਕੇ ਉਠਿ ਹਰਿ ਨਾਮੁ ਧਿਆਵੈ॥*
*ਉਦਮੁ ਕਰੇ ਭਲਕੇ ਪਰਭਾਤੀ ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ॥ (ਪੰਨਾ ੩੦੫)*

ਇਨ੍ਹਾਂ ਹੀ ਨਹੀਂ ਬਲਕਿ ਗੁਰੂ ਪਾਤਸ਼ਾਹ ਜੀ ਨੇ ਉਨ੍ਹਾਂ ਗੁਰਸਿੱਖਾਂ ਦੀ ਚਰਨ ਧੂੜ ਭਾਵ ਉਨ੍ਹਾਂ ਦਾ ਸੰਗ ਮੰਗਣ ਲਈ ਵੀ ਪ੍ਰੇਰਿਆ ਹੈ ਜੋ ਉਸ ਪਰਮਾਤਮਾ (ਅਕਾਲ ਪੁਰਖ) ਦਾ ਨਾਮ ਖ਼ੁਦ ਵੀ ਜਪਦੇ ਹਨ ਤੇ ਦੂਜਿਆਂ ਨੂੰ ਵੀ ਜਪਣ ਲਈ ਪ੍ਰੇਰਦੇ ਹਨ:

*ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ ਜੋ ਆਪਿ ਜਪੈ ਅਵਰਹ ਨਾਮੁ ਜਪਾਵੈ॥*
*(ਪੰਨਾ ੩੦੬)*

ਗੁਰੂ ਸਾਹਿਬ ਨੇ ਸਿੱਖ ਨੂੰ ਹਰੇਕ ਕਾਰਜ ਅਕਾਲ ਪੁਰਖ ਦੇ ਭਰੋਸੇ ਕਰਨ ਅਤੇ ਉਸ ਪਰਮਾਤਮਾ ਅੱਗੇ ਅਰਦਾਸ ਕਰ ਕੇ ਅਰੰਭਣ ਦਾ ਉਪਦੇਸ਼ ਦਿੱਤਾ ਹੈ। ਆਪ ਜੀ ਦੀ ਬਾਣੀ ਵਿਚ ਪ੍ਰਮੁੱਖ ਰੂਪ 'ਚ ਪਦੇ, ਅਸਟਪਦੀਆਂ, ਛੰਤ, ਸਲੋਕ, ਵਾਰਾਂ, ਪਉੜੀਆਂ, ਪਹਿਰੇ, ਵਣਜਾਰੇ, ਕਰਹਲੇ ਅਤੇ ਘੋੜੀਆਂ ਸ਼ਾਮਲ ਹਨ। ਸੂਹੀ ਰਾਗ ਵਿਚ ਰਚੀਆਂ ਚਾਰ 'ਲਾਵਾਂ' ਹਰੇਕ ਸਿੱਖ ਦੇ 'ਅਨੰਦ ਕਾਰਜ' ਵਿਚ ਪੜ੍ਹੀਆਂ ਜਾਂਦੀਆਂ ਹਨ।

ਸ੍ਰੀ ਗੁਰੂ ਰਾਮਦਾਸ ਜੀ ਨੇ ਆਪਣਾ ਸੱਚਖੰਡ ਵਾਪਸੀ ਦਾ ਸਮਾਂ ਨੇੜੇ ਜਾਣ ਕਰ ਗੁਰਿਆਈ ਦੀ ਜ਼ਿੰਮੇਵਾਰੀ ਆਪਣੇ ਛੋਟੇ ਸਪੁੱਤਰ ਸ੍ਰੀ (ਗੁਰੂ) ਅਰਜਨ ਦੇਵ ਜੀ ਨੂੰ ਗੁਣਾਂ ਦੇ ਆਧਾਰ 'ਤੇ ਦਿੱਤੀ। ਸ੍ਰੀ ਗੁਰੂ ਰਾਮਦਾਸ ਜੀ ੧ ਸਤੰਬਰ, ੧੫੮੧ ਈ. ਨੂੰ ਸ੍ਰੀ ਗੋਇੰਦਵਾਲ ਸਾਹਿਬ ਵਿਖੇ ਜੋਤੀ ਜੋਤ ਸਮਾ ਗਏ। ■

# ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਗਵਾਲੀਅਰ ਕਿਲ੍ਹੇ ਦੀ ਗਾਥਾ

*-ਸ. ਸੁਖਮਿੰਦਰ ਸਿੰਘ ਗੱਜਣਵਾਲਾ**

ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਤੋਂ ਬਾਅਦ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਗੁਰਤਾਗੱਦੀ 'ਤੇ ਬਿਰਾਜਮਾਨ ਹੋਏ ਤਾਂ ਜੀਵਨ-ਸ਼ੈਲੀ ਵਿਚ ਨਵੀਂ ਵਿਉਂਤਬੰਦੀ ਕਰਨੀ ਪਈ। ਸਾਵਧਾਨੀ ਹਿੱਤ ਇਕ ਸੈਨਿਕ ਸ਼ਕਤੀ ਉਸਾਰਨ ਦੀ ਲੋੜ ਪੈਦਾ ਹੋਈ। ਪੀਰੀ ਦੇ ਸੰਕਲਪ ਦੇ ਨਾਲ ਨਾਲ ਮੀਰੀ ਦਾ ਸੰਕਲਪ ਹੋਂਦ ਵਿਚ ਆ ਗਿਆ। ਸ਼ਾਸਤਰ ਸਿੱਖਿਆ ਦੇ ਨਾਲ ਨਾਲ ਸ਼ਸਤਰਾਂ ਦੀ ਸਿਖਲਾਈ ਦਿੱਤੀ ਜਾਣ ਲੱਗੀ। ਬਲਵਾਨ ਫੁਰਤੀਲੇ ਘੋੜੇ, ਤੇਜ਼ ਤਲਵਾਰਾਂ ਨੇਜ਼ੇ ਤੇ ਭਾਲੇ ਅਰਪਣ ਹੋਣ ਲੱਗੇ। ਭਗਤੀ ਦੇ ਨਾਲ ਨਾਲ ਬਾਹੂ-ਬਲ, ਸ਼ਕਤੀ ਦਾ ਪਰਗਟਾਓ ਪ੍ਰਚੰਡ ਹੋਣ ਲੱਗਾ।

ਸ਼੍ਰੋਮਣੀ ਕਵੀ ਭਾਈ ਸੰਤੋਖ ਸਿੰਘ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਵਿਚ ਲਿਖਦੇ ਹਨ ਕਿ ਗੁਰੂ-ਘਰ ਦਾ ਕੱਟੜ ਵਿਰੋਧੀ ਚੰਦੂ ਸ਼ਾਹ ਦੀਵਾਨ ਦਵੈਸ਼ ਭਾਵਨਾ ਨਾਲ ਓਤਪੋਤ ਸੀ। ਉਸ ਨੂੰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਤੇਜ਼-ਪਰਤਾਪ ਵਧਦਾ ਦਿੱਸਿਆ ਤਾਂ ਉਸ ਨੇ ਗੁਰੂ ਸਾਹਿਬ ਦੇ ਬਰਖ਼ਿਲਾਫ ਸਾਜ਼ਿਸ ਰਚੀ ਤੇ ਬਾਦਸ਼ਾਹ ਜਹਾਂਗੀਰ ਦੇ ਕੰਨ ਭਰੇ- ਬਾਦਸ਼ਾਹ ਸਲਾਮਤ! ਆਪ ਦੇ ਨਿਆਂਕਾਰੀ ਜਹਾਂਗੀਰੀ ਰਾਜ ਦੇ ਸੂਬਾ ਲਾਹੌਰ ਵਿਚ ਹਾਲਾਤ ਸਮਾਨਯ ਨਹੀਂ ਹਨ। ਇਸ ਵੇਲੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਗੱਦੀ 'ਤੇ ਨੌਜਵਾਨ, ਗੁਰੂ ਸਪੁੱਤਰ ਸ੍ਰੀ (ਗੁਰੂ) ਹਰਿਗੋਬਿੰਦ ਬਿਰਾਜਮਾਨ ਹਨ। ਉਨ੍ਹਾਂ ਦੇ ਹੈਰਾਨਕੁੰਨ ਹੁਕਮਾਂ ਅਤੇ ਅਜਬ ਕਾਰ-ਵਿਹਾਰ ਬਾਰੇ ਲਾਹੌਰ ਤੋਂ ਖ਼ਬਰਾਂ ਆਈਆਂ ਹਨ ਕਿ ਉੱਥੇ ਨਵੀਂ ਤਰ੍ਹਾਂ ਦੀ ਤਰਕੀਬ ਰਚ ਲਈ ਗਈ ਹੈ; ਗੁਰਤਾਗੱਦੀ ਦਾ ਨਾਮ ਤਖਤ ਫਰਮਾਇਆ ਹੈ। ਬਿਰਾਜਮਾਨ ਛੇਵੇਂ ਗੁਰੂ ਦਾ ਧਿਆਨ ਜ਼ਿਆਦਾਤਰ, ਸ਼ਸਤਰ ਵਿੱਦਿਆ 'ਤੇ ਕੇਂਦਰਿਤ ਹੈ। *-ਤਜਯੋ ਫਕੀਰੀ ਕੋ ਬਹੁ ਭੇਸ* ਉਸ ਨੇ ਕਦੀਮੀਂ ਚਲਿਆ ਆਉਂਦਾ ਫਕੀਰੀ ਲਿਬਾਸ ਤਿਆਗ ਦਿੱਤਾ ਹੈ ਤੇ ਸ਼ਸਤਰਧਾਰੀ ਤੇ ਸ਼ਾਹੀ ਸਰੂਪ ਧਾਰਨ ਕਰ ਲਿਆ ਹੈ। ਹਜ਼ੂਰ! ਉਹ ਬਾ-ਖਾਸੂਸ ਬਾਦਸ਼ਾਹਿਤ ਦੀ ਬਰਾਬਰੀ ਕਰਨਾ ਚਾਹੁੰਦਾ ਹੈ। ਜੰਗ ਕਰਨ ਦੇ ਮਨਸੂਬੇ ਨਾਲ ਸੈਨਾ ਤਿਆਰ ਹੋ ਰਹੀ ਹੈ। ਛੇਵਾਂ ਗੁਰੂ ਦਿਨ-ਬ-ਦਿਨ ਤਰ੍ਹਾਂ ਤਰ੍ਹਾਂ ਦੇ ਸੂਰਮੇ ਇਕੱਤਰ ਕਰ ਰਿਹਾ ਹੈ। ਅੰਮ੍ਰਿਤਸਰ ਦੀ ਸੁਰੱਖਿਆ ਲਈ ਕਿਲ੍ਹਾ ਤਾਮੀਰ ਹੋ ਚੁੱਕਿਆ। ਇੱਥੇ ਹੀ ਬੱਸ ਨਹੀਂ -ਕਹਿਵਾਵਨਿ ਲਾਗਯੋ ਪਾਤਸ਼ਾਹੂ- ਉਹ ਆਪਣੇ ਆਪ ਨੂੰ 'ਪਾਤਸ਼ਾਹ' ਅਖਵਾਉਣ ਲੱਗ ਪਿਆ ਹੈ। ਜੰਗੀ ਮਸ਼ਕਾਂ ਸ਼ੁਰੂ ਹਨ। ਹੇ ਬਾਦਸ਼ਾਹ ਸਲਾਮਤ! ਅਜਿਹਾ ਨਾ ਹੋਵੇ

**ਸੀਨੀਅਰ ਰਿਸਰਚ ਸਕਾਲਰ, #੩੦੭੬, ੪੪ ਡੀ, ਚੰਡੀਗੜ੍ਹ ਮੋ: +੯੧੯੯੧੫੧-੦੬੪੪੯*

ਕੱਲ੍ਹ ਨੂੰ ਕੋਈ ਬਖੇੜਾ ਖੜ੍ਹਾ ਹੋ ਜਾਵੇ। ਆਪ ਜਾਂ ਤਾਂ ਸੈਨਾ ਦੀ ਚੜ੍ਹਾਈ ਕਰਕੇ ਉਨ੍ਹਾਂ ਨੂੰ ਗ੍ਰਿਫ਼ਤਾਰ ਕਰ ਲਵੋ ਜਾਂ ਫਿਰ ਕੋਈ ਮੁਹਤਬਰ, ਸੂਝਵਾਨ ਬੰਦਾ ਭੇਜ ਕੇ ਉਨ੍ਹਾਂ ਨੂੰ ਆਪਣੇ ਪਾਸ ਦਿੱਲੀ ਦਰਬਾਰ ਬੁਲਾ ਲਿਆ ਜਾਵੇ; ਇਸ ਤਰ੍ਹਾਂ -ਦਬਯੋ ਰਹੇ ਨਹੀਂ ਦੁੰਦ ਉਠਾਵੈ- ਉਹ ਮੁਗ਼ਲ ਸਾਮਰਾਜ ਦੇ ਪ੍ਰਭਾਵ ਹੇਠ ਰਹਿਣਗੇ।

**ਮੁਗ਼ਲ ਪ੍ਰਸ਼ਾਸਨ ਦਾ ਰੋਲ**: ਮਹਿਮਾ ਪ੍ਰਕਾਸ਼ ਅਤੇ ਮਹਿਮਾ ਪ੍ਰਕਾਸ਼ (ਵਾਰਤਕ) ਜੋ ਸਿੱਖ ਇਤਿਹਾਸ ਦੇ ਪੁਰਾਤਨ ਪ੍ਰਮਾਣਿਕ ਸ੍ਰੋਤ ਮੰਨੇ ਜਾਦੇ ਹਨ, ਇਨ੍ਹਾ ਸ੍ਰੋਤਾਂ ਨੇ ਗੁਰੂ ਸਾਹਿਬ ਨੂੰ ਕਿਲ੍ਹੇ ਅੰਦਰ ਡੱਕਣ ਦਾ ਕਾਰਨ ਮਹਿਜ ਚੰਦੂ ਸ਼ਾਹ ਦੀਵਾਨ ਦਾ ਹੱਥ ਨਹੀਂ, ਸਗੋਂ ਇਸਲਾਮੀ ਕੂਟਨੀਤੀ ਦੱਸਿਆ ਹੈ। ਇਨ੍ਹਾਂ ਸ੍ਰੋਤਾਂ ਨੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੂੰ ਕਿਲ੍ਹੇ 'ਚ ਕੈਦ ਕਰਨ ਦਾ ਕਾਰਨ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਕੀਤੇ ਜੁਰਮਾਨੇ ਦੀ ਰਕਮ ਨਾ ਅਦਾ ਕਰਨਾ ਦਰਸਾਇਆ।

ਮਹਿਮਾ ਪ੍ਰਕਾਸ਼ ਦਾ ਕਰਤਾ ਗੁਰੂ ਸਾਹਿਬ ਦੇ ਗਵਾਲੀਅਰ ਦੇ ਕਿਲ੍ਹੇ ਵਿਚ ਕੈਦ ਕਰਨ ਦੇ ਪ੍ਰਸੰਗ ਨੂੰ ਉਸ ਰਹਿੰਦੇ ਜੁਰਮਾਨੇ ਵਾਲੀ ਗੱਲ ਨਾਲ ਜੋੜ ਕੇ ਅੱਗੇ ਵਿਖਿਆਨ ਕਰਦਾ ਹੋਇਆ ਪੁਸ਼ਟੀ ਕਰਦਾ ਲਿਖਦਾ ਹੈ- ਅਕਬਰ ਦੀ ਮੌਤ ਤੋਂ ਬਾਅਦ ਦੇਸ਼ ਦੇ ਹਾਲਾਤ ਖਰਾਬ ਹੋ ਗਏ ਤਾਂ ਬਾਦਸ਼ਾਹ ਜਹਾਂਗੀਰ ਨੂੰ ਕਾਬਲ ਕੰਧਾਰ ਵੱਲ ਜਾਣਾ ਪਿਆ। ਫਿਰ ਉਹ ਵਾਪਸੀ ਵੇਲੇ ਲਾਹੌਰ ਆਇਆ ਤਾਂ ਉਸ ਨੇ ਹੁਕਮ ਫਰਮਾਇਆ- ਅਸੀਂ ਹੁਣ ਅੱਗੇ ਰਾਜਧਾਨੀ ਆਗਰਾ ਜਾਣਾ ਹੈ, ਮੁਲਕ ਵਿਚ ਜੋ ਵਸੂਲ ਹੋਣ ਜੋਗ ਉਗਰਾਹੀ ਬਾਕੀ ਹੈ ਤੁਰੰਤ ਉਗਰਾਹੀ ਜਾਵੇ। ਤਾਂ ਉਸ ਦੇ ਅਧਿਕਾਰੀਆਂ ਨੇ ਸਾਰੀ ਰਕਮ ਉਗਰਾਹਣ ਦਾ ਪ੍ਰਬੰਧ ਕਰ ਕੇ ਉਨ੍ਹਾਂ ਨੇ ਗੁਰੂ-ਘਰ ਜ਼ਿੰਮੇ ਰਹਿੰਦੀ ਬਕਾਇਆ ਰਕਮ ਦਾ ਵੇਰਵਾ ਵੀ ਬਾਦਸ਼ਾਹ ਕੋਲ ਲਿਖ ਕੇ ਦਿੱਤਾ। ਉਨ੍ਹਾਂ ਦੱਸਿਆ ਕਿ ਇਹ ਰਕਮ ਜੋ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਤਾਰਨੀ ਸੀ, ਉਹ ਅਜੇ ਅਦਾ ਕਰਨੀ ਬਾਕੀ ਹੈ। ਬਾਦਸ਼ਾਹ ਨੇ ਸੁਣ ਕੇ ਸ੍ਰੀ ਗੁਰੂ ਹਰਿਗੋਬਿੰਦ ਜੀ ਨੂੰ ਉਸੀ ਵਕਤ ਲਾਹੌਰ ਬੁਲਾ ਲਿਆ। ਗੁਰੂ ਜੀ ਹਾਜ਼ਰ ਹੋਏ ਤਾਂ ਉਨ੍ਹਾਂ ਦਾ ਜਾਹੋ ਜਲਾਲ, ਸ਼ਾਹੀ ਲਿਬਾਸ, ਹੇਠ ਇਰਾਕੀ ਘੋੜਾ ਤੇ ਮਹਿੰਗੇ ਗਹਿਣੇ ਵਸਤਰ ਸ਼ਸਤਰ ਵੇਖ ਕੇ ਮੁਗ਼ਲ ਦਰਬਾਰ ਦੇ ਹਾਕਮ ਸਾਰੇ ਹੱਕੇ-ਬੱਕੇ ਰਹਿ ਗਏ। ਬਾਦਸ਼ਾਹ ਖੁਦ ਵੀ, ਗੁਰੂ ਜੀ ਦੀ ਇਸ ਕਦਰ ਸ਼ਾਨੋ-ਸ਼ੌਕਤ ਵੇਖ ਕੇ ਵੱਟ ਖਾ ਗਿਆ। ਜਦ ਗੁਰੂ ਜੀ ਨੂੰ ਰਕਮ ਦੇਣ ਲਈ ਕਿਹਾ ਗਿਆ ਤਾਂ ਗੁਰੂ ਜੀ ਨੇ ਰਕਮ ਦੇਣ ਤੋਂ ਜਵਾਬ ਦੇ ਦਿੱਤਾ। ਉਸ ਵੇਲੇ ਇਕ ਵੱਡੀ ਸਾਜਿਸ਼ ਤਹਿਤ ਅਮੀਰਾਂ-ਵਜ਼ੀਰਾਂ ਮਸਲਤ ਕੀਤੀ ਤੇ ਬਾਦਸ਼ਾਹ ਅੱਗੇ ਅਰਜ਼ ਕੀਤੀ- ਬਾਦਸ਼ਾਹ ਸਲਾਮਤ ਸਾਰਾ ਮੁਲਕ ਆਪ ਦੀ ਬਾਦਸ਼ਾਹਿਤ ਦੇ ਅਧੀਨ ਹੈ। ਇਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਬਹੁਤ ਹੀ ਬਲੀ ਬਲਵਾਨ ਹਨ। ਥੋੜੇ ਚਿਰ ਵਿਚ ਹੀ ਵੱਡੀ ਫੌਜੀ ਸ਼ਕਤੀ ਹਾਸਲ ਕਰ ਗਏ ਹਨ। ਬਹੁਤ ਮੁਰੀਦ ਇਨ੍ਹਾਂ ਦੇ ਦਰਸ਼ਨਾਂ ਲਈ ਆਉਂਦੇ ਹਨ। ਇਹ ਜਦ ਵੀ ਚਾਹੁਣ ਇਧਰ ਬਖੇੜਾ ਖੜ੍ਹਾ ਕਰ ਸਕਦੇ ਹਨ। ਇਸ ਲਈ ਇਨ੍ਹਾਂ 'ਤੇ ਚੌਕੀ ਨਾਫਿਜ਼ ਕਰ ਦਿੱਤੀ

ਜਾਵੇ। ਇਨ੍ਹਾਂ ਨੂੰ ਸਰਕਾਰ ਦੀ ਨਿਗਰਾਨੀ ਹੇਠ ਰੱਖਿਆ ਜਾਵੇ। ਤੁਸੀਂ ਇਨ੍ਹਾਂ ਨੂੰ ਆਪਣੇ ਨਾਲ ਹੀ ਰੱਖੋ; ਅਜ਼ਾਦਾਨਾ ਨਾ ਰਹਿਣ ਦਿਉ-। ਬਾਦਸ਼ਾਹ ਨੇ ਦਿੱਲੀ ਵੱਲ ਕੂਚ ਕੀਤਾ ਤਾਂ ਉਸ ਵੇਲੇ ਗੁਰੂ ਜੀ ਨੂੰ ਵੀ ਨਾਲ ਲੈ ਗਏ। ਉਸ ਤੋਂ ਅੱਗੇ ਬਾਦਸ਼ਾਹ, ਗੁਰੂ ਜੀ ਨੂੰ ਨਾਲ ਲੈ ਕੇ ਅੱਗੇ ਆਗਰਾ ਚਲਾ ਗਿਆ। ਉੱਥੇ ਵੀ ਦੂਰੋ-ਦੂਰੋਂ ਸੰਗਤਾਂ ਆਉਂਦੀਆਂ। ਸਾਰੇ ਸਿੱਖ ਸੇਵਕ ਗੁਰੂ ਜੀ ਨੂੰ ਮਿਲਦੇ ਤਾਂ ਉਹ ਉਨ੍ਹਾਂ ਨੂੰ 'ਸੱਚਾ ਪਾਤਸ਼ਾਹ" ਕਹਿ ਕੇ ਪੁਕਾਰਦੇ। ਬਾਦਸ਼ਾਹ ਗੁਰੂ ਦੀ ਉਪਮਾ ਵੇਖ ਕੇ ਮਨ ਹੀ ਮਨ ਦੁਖੀ ਹੁੰਦਾ। ਮਹਿਮਾ ਪ੍ਰਕਾਸ਼ ਵਾਰਤਕ ਦਾ ਲੇਖਕ ਅੱਗੇ ਲਿਖਦਾ ਹੈ- ਤਬ (ਬਾਦਸ਼ਾਹ ਦੇ ਸਲਾਹਕਾਰਾਂ ਨੇ) ਪਾਤਸ਼ਾਹ (ਬਾਦਸ਼ਾਹ) ਨੂੰ ਮਸ਼ਵਰਾ ਦੀਆ; ਜੇ ਗੁਰੂ ਜੀ ਨੂੰ ਬਿਦਿਆ ਨਹੀਂ ਕਰਨੀ ਹੈ ਤਾਂ ਇਨ੍ਹਾਂ ਨੂੰ ਗੁਆਲੇਰ (ਗਵਾਲੀਅਰ) ਭੇਜ ਦੀਜੀਐ, ਈਹਾਂ ਕੌਣ ਇਨ ਕੀ ਨਿਗਾਹਬਾਨੀ ਕਰ ਸਕੇਗਾ। ਤਬ ਪਾਤਸ਼ਾਹ (ਬਾਦਸ਼ਾਹ) ਨੇ ਗੁਰੂ ਜੀ ਨੂੰ ਗਵਾਲੀਅਰ ਕਿਲ੍ਹੇ ਅੰਦਰ ਭਿਜਵਾ ਦੀਆ।

*ਬਾਦਸ਼ਾਹ ਮਸਲਤ ਮਨ ਭਾਇਆ।*
*ਸਤਿਗੁਰ ਜੀ ਗੁਆਲੇਰ ਪਠਾਇਆ।੨੫।*

ਸ਼ੁਰੂ ਵਿਚ ਭਾਈ ਸੰਤੋਖ ਸਿੰਘ ਦੁਆਰਾ ਇਹ ਦਰਸਾਉਣਾ ਕਿ ਗੁਰੂ ਸਾਹਿਬ ਨੂੰ ਬਾਦਸ਼ਾਹ ਜਹਾਂਗੀਰ ਕੋਲ ਦਿੱਲੀ ਭਿਜਾਵਉਣ ਤੇ ਫਿਰ ਗੁਰੂ ਸਾਹਿਬ ਨੂੰ ਗਵਾਲੀਅਰ ਦੇ ਕਿਲ੍ਹੇ ਵਿਚ ਡੱਕਣ ਪਿੱਛੇ ਮੁੱਖ ਸ਼ਾਜ਼ਿਸੀ ਚੰਦੂ ਸ਼ਾਹ ਦੀਵਾਨ ਸੀ। ਚੰਦੂ ਸਿਰ ਸਾਰਾ ਦੋਸ਼ ਮੜਨ ਦਾ ਭਾਈ ਸੰਤੋਖ ਸਿੰਘ ਦਾ ਕਥਨ ਠੀਕ ਨਹੀਂ ਜਾਪਦਾ। ਕਵੀ ਦੇ ਗੁਰੂ ਪ੍ਰਤਾਪ ਗ੍ਰੰਥ ਦਾ ਰਚਨਾ ਕਾਲ ਮਹਾਰਾਜਾ ਰਣਜੀਤ ਸਿੰਘ ਦੇ ਵੇਲੇ ਦਾ ਹੈ। ਅਸਲੀਅਤ ਇਹ ਹੈ ਕਿ ਬਾਬਾ ਬੰਦਾ ਸਿੰਘ ਬਹਾਦਰ ਦੀ ਸ਼ਹਾਦਤ ਤੋਂ ਬਾਅਦ ਜਦ ਮੁਗ਼ਲਾਂ ਦਾ ਫਿਰ ਸਾਰੇ ਕਬਜ਼ਾ ਹੋ ਗਿਆ ਤਾਂ ਸਿੱਖਾਂ 'ਤੇ ਮਹਾਂ ਕਹਿਰ ਢਾਏ ਗਏ; ਸਿੱਖਾ ਦੇ ਸਿਰਾਂ ਦੇ ਮੁੱਲ ਪੈਣ ਲੱਗੇ; ਛੋਟਾ ਤੇ ਵੱਡਾ ਘੱਲੂਘਾਰਾ ਵਾਪਰਿਆ; ਸਿੱਖਾਂ ਨੂੰ ਆਪਣੀ ਜਾਨ ਬਚਾਉਣ ਦੇ ਹੀਲੇ ਵਸੀਲੇ ਕਰਨੇ ਪਏ। ਉਸ ਕਾਲੇ-ਕਾਲ ਦੌਰਾਨ ਸਿੱਖ ਇਤਿਹਾਸ ਦੀਆਂ ਜੋ ਵੱਡੀਆਂ ਘਟਨਾਵਾਂ ਵਾਪਰੀਆਂ ਉਨ੍ਹਾਂ ਸਬੰਧੀ ਪ੍ਰਮਾਣਿਕ ਸਰੋਤ ਉਪਲਬਧ ਨਹੀਂ। ਸਮਾਂ ਹੀ ਐਨਾ ਭਿਆਨਕ ਸੀ ਉਸ ਵੇਲੇ ਪੰਜਵੇਂ ਪਾਤਸ਼ਾਹ ਦੀ ਸ਼ਹਾਦਤ ਬਾਰੇ ਤੇ ਛੇਵੇਂ ਪਾਤਸ਼ਾਹ ਦੇ ਸਮੇਂ ਵਾਪਰੀਆਂ ਵੱਡੀਆਂ ਘਟਨਾਵਾਂ ਸਬੰਧੀ ਇਤਿਹਾਸਕ ਖੋਜ ਹੋ ਨਹੀਂ ਸਕੀ, ਬਹੁਤ ਹੀ ਮੁਸ਼ਕਲ ਸੀ। ਉਦੋਂ ਤਕ ਮਹੱਤਵ ਪੂਰਨ ਪ੍ਰਸੰਗਾਂ ਬਾਰੇ ਠੋਸ ਵੇਰਵੇ ਨਾ ਮਿਲਣ ਕਰਕੇ ਜਾਪਦਾ ਹੈ ਕਵੀ ਸੰਤੋਖ ਸਿੰਘ ਨੇ ਪ੍ਰਚਲਿਤ /ਮੌਖਿਕ ਕਥਾਵਾਂ ਦੇ ਆਧਾਰਿਤ ਹੀ ਗੁਰ ਪ੍ਰਤਾਪ ਸੂਰਜ ਗ੍ਰੰਥ ਵਿਚ ਚੰਦੂ ਸ਼ਾਹ ਦੀਵਾਨ ਨੂੰ ਗੁਨਾਹਗਾਰ ਠਹਿਰਾ ਕੇ ਸਿੱਖ ਜਗਤ ਵਿਚ ਉਸੇ ਨੂੰ ਹੀ ਮੁੱਖ ਦੋਸ਼ੀ ਗਰਦਾਨ ਦਿੱਤਾ। ਬਾਅਦ ਵਿਚ ਸਿੱਖ ਇਤਿਹਾਸ ਬਾਰੇ ਨਵੀਨ ਖੋਜਾਂ ਦਾ ਦੌਰ ਚੱਲਿਆ, ਯੂਨੀਵਰਸਿਟੀਆਂ ਤੇ ਵਿੱਦਿਅਕ ਅਦਾਰੇ ਹੋਂਦ ਵਿਚ ਆਏ ਤਦ ਨਵੀਨ ਖੋਜਾਂ ਉਪਰੰਤ ਬਹੁਤ ਮਹੱਤਵਪੂਰਨ ਦਸਤਵੇਜ਼ ਹਾਸਲ ਹੋਏ। ਫਲਸਰੂਪ ਚੰਦੂ ਸ਼ਾਹ ਦੀਵਾਨ ਦੀ ਗੌਣ ਭੂਮਿਕਾ ਬਾਰੇ ਜੋ

ਚਿਰਾਂ ਦੀ ਧਾਰਨਾ ਪ੍ਰਚੱਲਤ ਸੀ ਸਭ ਤੋਂ ਪਹਿਲਾਂ ਡਾ. ਗੰਡਾ ਸਿੰਘ ਇਤਿਹਾਸਕਾਰ ਨੇ ਠੋਸ ਤੱਥ ਪੇਸ਼ ਕਰਕੇ ਇਹ ਧਾਰਨਾ ਤੋੜਨ ਦਾ ਯਤਨ ਕੀਤਾ। ਉਸ ਨੇ ਬਾਦਸ਼ਾਹ ਜਹਾਂਗੀਰ ਦੇ ਹੁਕਮ ਦੀ ਨਕਲ ਜਨਤਕ ਕੀਤੀ ਜਿਸ ਵਿਚ ਬਾਦਸ਼ਾਹ ਆਪਣੀ ਸਵੈਜੀਵਨੀ ਤੁਜ਼ਕ ਏ ਜਹਾਂਗੀਰੀ ਵਿਚ ਹੁਕਮ ਲਿਖਦਾ – "ਮੈਂ ਆਪ ਹੁਕਮ ਦਿੱਤਾ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਯਾਸਾ ਕਨੂੰਨ ਰਾਹੀਂ ਤਸੀਹੇ ਦੇਕੇ ਕਤਲ ਕਰ ਦਿਤਾ ਜਾਏ ਉਨਾਂ ਦਾ ਮਾਲ, ਜਾਇਦਾਦ ਮੁਰਤਜ਼ਾ ਖਾਨ ਜ਼ਬਤ ਕਰ ਲਵੇ-। ਇਸ ਤੋਂ ਇਲਾਵਾ ਸ਼ੇਖ ਅਹਿਮਦ ਫਰੂਕੀ ਸਰਹਿੰਦੀ ਜੋ ਬਹੁਤ ਹੀ ਕੱਟੜ, ਸੁੰਨੀ ਪ੍ਰਚਾਰਕ, ਨਕਸ਼ਬੰਦੀ ਸਿਲਸਲੇ ਦਾ ਮੁਖੀ ਸੀ ਤੇ ਬਾਦਸ਼ਾਹ ਜਹਾਂਗੀਰ ਦੇ ਨੇੜੇ ਸੀ ਉਸ ਦੀ ਚਿੱਠੀ ਵੀ ਲੋਕਾਂ ਵਿਚ ਨਸ਼ਰ (ਪ੍ਰਸਾਰਤ) ਕੀਤੀ, ਜਿਸ ਵਿਚ ਉਹ ਗੁਰੂ ਪੰਚਮ ਪਾਤਸ਼ਾਹ ਦੀ ਸ਼ਹਾਦਤ ਹੋਣ 'ਤੇ ਖੁਸ਼ੀ 'ਚ ਬਾਦਸ਼ਾਹ ਨੂੰ ਚਿੱਠੀ ਲਿਖਦਾ ਆਖਦਾ -ਆਪ ਨੇ ਕਾਫਰਾਂ ਦੇ ਆਗੂ ਨੂੰ ਮਾਰਨ ਦਾ ਬਹੁਤ ਚੰਗਾ ਕੰਮ ਕੀਤਾ। ਹਰ ਮੁਸਲਮਾਨ ਦਾ ਫਰਜ਼ ਹੈ ਕਾਫਿਰਾਂ ਨੂੰ ਮਾਰੇ-। ਡਾ. ਗੰਡਾ ਸਿੰਘ ਨੇ ਇਹ ਠੋਸ ਪ੍ਰਮਾਣ ਪੇਸ਼ ਕਰ ਕੇ ਪਹਿਲਾਂ ਵਾਲੇ ਸਾਰੇ ਭਰਮ ਉਹਲੇ ਦੂਰ ਕਰਨ ਦੇ ਯਤਨ ਕੀਤੇ। ਉਸ ਨੇ ਸਾਬਤ ਕੀਤਾ ਕਿ ਗੁਰੂ ਸਾਹਿਬ ਜੀ ਦੇ ਗਵਾਲੀਅਰ ਜਾਣ ਦੀ ਘਟਨਾ ਤੇ ਪੰਚਮ ਪਾਤਸ਼ਾਹ ਦੀ ਸ਼ਹਾਦਤ ਪਿੱਛੇ ਮੁਗ਼ਲ ਸਰਕਾਰ ਦਾ ਵੱਡਾ ਰੋਲ ਸੀ ਨਾ ਕਿ ਚੰਦੂ ਸ਼ਾਹ ਦੀਵਾਨ ਦਾ। ਚੰਦੂ ਦੀਵਾਨ ਤਾਂ ਮਾਤਰ ਉਸ ਵੇਲੇ ਦਾ ਮਾਮੂਲੀ ਅਧਿਕਾਰੀ ਸੀ।

**ਗਵਾਲੀਅਰ ਕਿਲ੍ਹੇ 'ਚੋਂ ਰਿਹਾਈ ਬਾਰੇ:** ਫਿਰ ਜਦ ਗੁਰੂ ਜੀ ਨੂੰ ਮਿੱਥੇ ਸਮੇਂ ਅੰਦਰ ਗਵਾਲੀਅਰ ਦੇ ਕਿਲ੍ਹੇ 'ਚੋਂ ਰਿਹਾਅ ਨਾ ਕੀਤਾ ਗਿਆ ਤੇ ਗੁਰੂ ਸਾਹਿਬ ਦਾ ਵਿਛੋੜਾ ਦਿਨ-ਬ-ਦਿਨ ਮਹੀਨਿਆਂ ਬੱਧੀ ਬਹੁਤ ਹੀ ਲੰਮਾ ਹੁੰਦਾ ਗਿਆ ਤੇ ਗੁਰੂ ਸਾਹਿਬ ਦੀ ਰਿਹਾਈ ਬਾਰੇ ਬੇ-ਯਕੀਨੀ ਬਣਨ ਲੱਗੀ ਤਾਂ ਸਿੱਖਾਂ ਵਿਚ ਚਿੰਤਾ ਪਸਰ ਗਈ। ਇਹ ਸੰਸਾ ਹੋਣ ਲੱਗਾ ਕਿ ਗੁਰੂ ਸਹਿਬ ਜੀ ਦੀ ਮੌਜੂਦਗੀ ਤੋਂ ਬਗੈਰ ਕਿਤੇ ਸਿੱਖ-ਸੰਗਤ ਗੁਰੂ-ਘਰ ਤੋਂ ਵਿਸਰ ਕੇ ਦੂਜੇ ਵਿਰੋਧੀ ਮੀਣਿਆਂ ਦੀ ਅਗਵਾਈ ਵੱਲ ਨਾ ਚਲੀ ਜਾਵੇ, ਦੂਜੇ ਪਾਸੇ ਕੱਟੜ ਵਿਰੋਧੀ ਮੁਰਤਜ਼ਾ ਖਾਨ ਨੂੰ ਲਾਹੌਰ ਦਾ ਗਵਰਨਰ ਲਾ ਦਿੱਤਾ ਹੈ; ਉਸ ਦੇ ਜਾਰੀ ਹੋ ਰਹੇ ਸਖਤ ਆਦੇਸ਼ ਅਤੇ ਧਮਕੀਆਂ ਕਿਧਰੇ ਸਿੱਖਾਂ ਦੇ ਉਤਸ਼ਾਹ ਨੂੰ ਫਿੱਕਾ ਨਾ ਪਾ ਦੇਣ। ਤਦ ਬਾਬਾ ਬੁੱਢਾ ਜੀ ਤੇ ਭਾਈ ਗੁਰਦਾਸ ਜੀ ਨੇ ਸੰਗਤਾਂ ਦੇ ਹੌਸਲੇ ਬੁਲੰਦ ਰੱਖਣ ਤੇ ਗੁਰੂ-ਘਰ ਨਾਲ ਜੋੜੀ ਰੱਖਣ ਦੇ ਇਰਾਦੇ ਨਾਲ ਚੌਕੀਆਂ ਦੀ ਮਰਯਾਦਾ ਚਲਾ ਦਿੱਤੀ। ਉਹ ਚੌਕੀਆਂ ਬਣਾ ਕੇ ਪੰਜਾਬ ਦੇ ਪਿੰਡ ਪਿੰਡ ਮਸ਼ਾਲਾਂ ਭੇਜਦੇ। ਸਾਰਾ ਪ੍ਰਚਾਰ ਰਾਤ ਦੇ ਸਮੇਂ ਹੁੰਦਾ। ਫਿਰ ਇਨ੍ਹਾਂ ਚੌਕੀਆਂ ਦਾ ਪ੍ਰੋਗਰਾਮ ਖਾਸ ਜੱਥੇ ਦੇ ਰੂਪ ਵਿਚ ਸ਼ਹਿਰੋਂ-ਸ਼ਹਿਰ ਹੁੰਦਾ ਹੋਇਆ ਗਵਾਲੀਅਰ ਦੇ ਕਿਲ੍ਹੇ ਤਕ ਜਾਣ ਲੱਗਾ। ਸਿੱਖ ਕੀਰਤਨ ਕਰਦੇ ਹੋਏ ਗਵਾਲੀਅਰ ਦੇ ਕਿਲ੍ਹੇ ਤਕ ਪਹੁੰਚਦੇ। ਮੁਸਲਮਾਨ ਲੇਖਕ ਮੁਹਸਿਨ ਫਾਨੀ ਲਿਖਦਾ ਹੈ ਕਿ ਸਿੱਖ ਗਵਾਲੀਅਰ ਦੇ ਕਿਲ੍ਹੇ ਅੰਦਰ

ਡੱਕੇ ਹੋਏ ਗੁਰੂ ਸਾਹਿਬ ਦੇ ਨਮਿਤ ਕਿਲ੍ਹੇ ਦੀਆਂ ਉੱਚੀਆਂ ਕੰਧਾਂ ਨੂੰ ਛੂਹ ਕੇ ਗੁਰੂ ਸਾਹਿਬ ਨੂੰ ਨਮਸਕਾਰ ਕਰਦੇ ਤੇ ਕਿਲ੍ਹੇ ਦੀ ਪਰਕਰਮਾ ਕਰ ਕੇ ਵਾਪਸ ਚਲੇ ਜਾਂਦੇ।

ਏਸੇ ਗੱਲ ਦੀ ਸ਼ਾਹਦੀ ਭਰਦੇ ਹੋਏ 'ਸਹਿਜੇ ਰਚਿਉ ਖਾਲਸਾ' ਦੇ ਰਚਨ ਕਰਤਾ ਸ. ਹਰਿੰਦਰ ਸਿੰਘ ਮਹਿਬੂਬ ਲਿਖਦੇ ਹਨ ਕਿ ਜਦ ਗੁਰੂ ਜੀ ਗਵਾਲੀਅਰ ਦੇ ਕਿਲ੍ਹੇ ਵਿਚ ਸਨ ਤਾਂ ਉਨ੍ਹਾ ਦੇ ਪਿਆਰੇ ਸੌ ਸੌ ਦੇ ਕਾਫਲਿਆਂ ਵਿਚ ਮਹੀਨਿਆਂ ਬੱਧੀ ਕਿਲ੍ਹੇ ਦੀਆਂ ਦੀਵਾਰਾਂ ਨੂੰ ਆ ਆ ਚੁੰਮਦੇ ਰਹੇ। ਰੂਹ ਦੇ ਵੀਰਾਨ ਪਰਦਿਆਂ ਨੂੰ ਚੀਰ ਕੇ ਗੁਰੂ ਜੀ ਨੂੰ ਖਾਲਸ ਰੂਪ ਵਿਚ ਮਿਲਣ ਦਾ ਇਹ ਇਕ ਨਿਰਾਲਾ ਦ੍ਰਿਸ਼ ਸੀ।

ਜਦ ਇਹ ਜਾਪਣ ਲੱਗਾ ਕਿ ਨਿਕਟ ਭਵਿੱਖ ਵਿਚ ਵੀ ਗੁਰੂ ਸਾਹਿਬ ਦੀ ਰਿਹਾਈ ਲਈ ਕੋਈ ਢਾਰਸ ਕੋਈ ਕਾਰਗਰ ਵਿਧੀ ਨਹੀਂ ਬਣ ਰਹੀ ਤਾਂ ਸਿੱਖ ਜਗਤ ਵਿਚ ਇਕ ਤਰ੍ਹਾਂ ਦਾ ਫਿਕਰੀ ਦਾ ਅਲਮੀਆ ਬਣ ਗਿਆ। ਜਦ ਗੁਰੂ ਸਾਹਿਬ ਦੀ ਰਿਹਾਈ ਬਾਰੇ ਸਾਰੀਆਂ ਸੋਚਾਂ ਵਿਚਾਰਾਂ ਰੱਬੀ ਰਜ਼ਾ ਤਕ ਹੀ ਮਹਿਦੂਦ ਹੋ ਗਈਆਂ ਤਾਂ ਉਸ ਵੇਲੇ ਸਮੇਂ ਦੇ ਗੇੜ ਨੇ ਖੁਦ ਹੀ ਸਿੱਖੀ ਸਫਾਂ ਵਿਚ ਮੁੜ ਖੇੜਾ ਲਿਆਉਣ ਵਾਸਤੇ ਇਕ ਅਲੌਕਿਕ ਅਜ਼ਮਤ ਵਰਤਾਈ। ਰੱਬ ਦੀ ਐਸੀ ਕਰਨੀ ਹੋਈ ਕਿ ਬਾਦਸ਼ਾਹ ਜਹਾਂਗੀਰ ਇਕ ਭਿਆਨਕ ਮਾਨਸਿਕ ਰੋਗ ਦਾ ਸ਼ਿਕਾਰ ਹੋ ਕੇ ਮੰਜੇ 'ਤੇ ਬਿਮਾਰ ਪੈ ਗਿਆ। ਉਸ ਨੂੰ ਸਿਹਤਯਾਬ ਕਰਨ ਦੇ ਸਾਰੇ ਹਰਬੇ-ਹੀਲੇ ਵਰਤੇ ਗਏ ਪਰ ਕੋਈ ਮੋੜਾ ਨਾ ਪਿਆ। ੧੬੧੧ ਈ. ਵਾਲੇ ਸਾਲ ਬਾਦਸ਼ਾਹ ਜਹਾਂਗੀਰ ਦੀ ਚਹੇਤੀ ਬੇਗਮ ਨੂਰਜਹਾਂ ਜੋ ਰਾਜ-ਭਾਗ 'ਤੇ ਪੂਰੀ ਤਰਾਂ ਕਾਬਜ਼ ਹੋ ਗਈ ਸੀ, ਤੇ ਬਾਦਸ਼ਾਹ ਉਸ ਦਾ ਪ੍ਰਭਾਵ ਕਬੂਲਦਾ ਹੋਇਆ ਸਾਰਾ ਰਾਜਸੀ ਪ੍ਰਬੰਧ ਉਸ ਦੇ ਹਵਾਲੇ ਕਰ ਚੁੱਕਾ ਸੀ। ਪੂਰਨ ਸ਼ਕਤੀ ਦੇ ਹੁੰਦੇ ਹੋਇਆਂ ਵੀ ਨੂਰਜਹਾਂ ਲਈ ਬਾਦਸ਼ਾਹ ਦੀ ਜੀਵਤ ਹੋਂਦ, ਉਸ ਦੀ ਤੰਦਰੁਸਤੀ ਅਤੀ ਜ਼ਰੂਰੀ ਸੀ। ਸਥਿਤੀ ਨੂੰ ਭਾਂਪਦਿਆਂ ਉਹ ਜਹਾਂਗੀਰ ਦੀ ਸਾਰੀ ਦੇਖ-ਭਾਲ ਖੁਦ ਕਰਨ ਲੱਗੀ। ਹਕੀਮਾਂ ਨੇ ਬਾਦਸ਼ਾਹ ਜਹਾਂਗੀਰ ਨੂੰ ਰੋਗ-ਰਹਿਤ ਕਰਨ ਦੇ ਅਨੇਕ ਯਤਨ ਕੀਤੇ। ਜਦ ਸਾਰੀ ਗੱਲ ਵੱਸੋਂ ਬਾਹਰ ਹੋ ਗਈ ਤਾਂ ਬੇਗਮ ਨੂਰ ਜਹਾਂ ਨੇ ਓੜਕ ਪੀਰਾਂ ਫਕੀਰਾਂ ਦਾ ਸਹਾਰਾ ਲੈਣਾ ਉੱਚਿਤ ਜਾਣਿਆ। ਉਹ ਪੀਰਾਂ, ਸੰਤਾਂ ਅੰਦਰ ਸਮੋਈਆਂ ਦੈਵੀ ਸ਼ਕਤੀਆਂ ਵਿਚ ਵਿਸ਼ਵਾਸ ਰੱਖਣ ਵਾਲੀ ਸੀ।

ਨੂਰ ਜਹਾਂ ਦੇ ਬਚਪਨ ਤੇ ਚੜ੍ਹਦੀ ਜਵਾਨੀ ਦੇ ਦਿਨ ਲਾਹੌਰ ਸ਼ਹਿਰ ਵਿਚ ਬੀਤੇ ਸਨ ਤੇ ਫਕੀਰਾਂ ਵਿਚ ਸ਼ਰਧਾ ਦੀ ਧਾਰਨਾ ਉਦੋਂ ਤੋਂ ਹੀ ਉਸ ਦੇ ਹਿਰਦੇ ਵਿਚ ਸਮੀ ਸੀ। ਉਹ ਉਨ੍ਹੀਂ ਦਿਨੀਂ ਉੱਥੇ ਲਾਹੌਰ ਵਿਖੇ ਸਾਈਂ ਮੀਆਂ ਮੀਰ ਦੀ ਵੱਡੀ ਸ਼ਰਧਕ ਹੋਣ ਕਰਕੇ ਉਨ੍ਹਾਂ ਦੇ ਦਰਬਾਰ ਵਿਚ ਹਾਜ਼ਰੀ ਭਰਿਆ ਕਰਦੀ। ਸਾਈਂ ਮੀਆਂ ਮੀਰ ਜੀ ਉਸ ਵੇਲੇ ਦੇ ਬਹੁਤ ਹੀ ਸਤਿਕਾਰਤ ਪੂਜਨਯੋਗ ਸੂਫੀ ਸੰਤ ਸਨ। ਉਨ੍ਹਾਂ ਦਾ ਮੁਗ਼ਲ ਦਰਬਾਰ ਵਿਚ ਪੂਰਾ ਅਦਬ ਸਤਿਕਾਰ ਤੇ ਉਜਰ ਸੀ। ਸਾਰੇ ਮੁਗ਼ਲ ਬਾਦਸ਼ਾਹ ਉਸ ਦੇ ਸਨਮੁੱਖ ਗੋਡਾ ਨਿਵਾਂਉਦੇ। ਦੂਜੇ ਪਾਸੇ ਸਾਈਂ ਜੀ ਦਾ ਗੁਰੂ-ਘਰ ਨਾਲ ਵੀ ਸ੍ਰੀ ਗੁਰੂ ਅਰਜਨ ਦੇਵ

ਜੀ ਦੇ ਵੇਲੇ ਤੋਂ ਬਹੁਤ ਹੀ ਨਜ਼ਦੀਕੀ ਤੇ ਗਹਿਰਾ ਰਿਸ਼ਤਾ ਚਲਿਆ ਆ ਰਿਹਾ ਸੀ। ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਜਦ ਅਕਾਰਨ ਹੀ ਲਾਹੌਰ ਵਿਚ ਅਸਹਿ ਕਸ਼ਟ ਦਿੱਤੇ ਜਾ ਰਹੇ ਸਨ ਤਾਂ ਸਾਈਂ ਜੀ ਸੁਣ ਕੇ ਇਕ ਹਮਦਰਦ ਵਜੋਂ ਮਦਦ ਲਈ ਗੁਰੂ ਜੀ ਕੋਲ ਅੱਪੜੇ ਸਨ। ਜਦ ਗੁਰੂ ਸਾਹਿਬ ਨੂੰ ਗਵਾਲੀਅਰ ਦੇ ਕਿਲ੍ਹੇ ਅੰਦਰ ਨਜ਼ਰਬੰਦ ਸਨ ਤੇ ਜੇਲ ਵਿਚ ਲੰਮਾ ਸਮਾਂ ਹੋ ਗਿਆ ਸੀ ਤਾਂ ਐਨ ਢੁੱਕਵੇਂ ਸਮੇਂ 'ਤੇ ਸਾਈਂ ਮੀਆਂ ਮੀਰ ਲਾਹੌਰ ਤੋਂ ਚੱਲ ਕੇ ਦਿੱਲੀ ਪਹੁੰਚੇ। ਬਿਨਾਸ਼ੱਕ ਉਨ੍ਹਾਂ ਨੂੰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਕਿਲ੍ਹੇ ਅੰਦਰ ਨਜ਼ਰਬੰਦ ਕਰਨ ਦੇ ਸਾਰੇ ਸਾਜ਼ਿਸ਼ੀ ਪ੍ਰਸੰਗ ਦਾ ਭਲੀ ਭਾਂਤ ਗਿਆਨ ਸੀ ਕਿਉਂਕਿ ਲਾਹੌਰ ਤੋਂ ਸ੍ਰੀ ਅੰਮ੍ਰਿਤਸਰ ਉਨਾਂ ਵਾਸਤੇ ਕੋਈ ਬਹੁਤਾ ਦੂਰ ਨਹੀਂ ਸੀ। ਗੁਰੂ-ਘਰ ਦੇ ਹਵਾਲੇ ਨਾਲ ਸ੍ਰੀ ਅੰਮ੍ਰਿਤਸਰ ਦੀ ਹਰ ਘਟਨਾ ਬਾਰੇ ਉਨ੍ਹਾਂ ਨੂੰ ਖਬਰ-ਸਾਰ ਹਾਸਲ ਸੀ ਪਰ ਯੋਗ ਮੌਕੇ ਦੀ ਤਲਾਸ਼ ਵਿਚ ਸਨ। ਵਿਦਵਾਨਾਂ ਦਾ ਮਤ ਹੈ ਕਿ ਉਹ ਹੁਣ ਜਦ ਦਿੱਲੀ ਪਹੁੰਚੇ ਤਾਂ ਸਭ ਤੋਂ ਪਹਿਲਾਂ ਉਨ੍ਹਾ ਨੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਤੁਰੰਤ ਰਿਹਾਈ ਦਾ ਯਤਨ ਕੀਤਾ। ਉਧਰ ਜਹਾਂਗੀਰ ਨੂੰ ਜਦ ਸ਼ਾਹੀ ਵੈਦਾਂ ਤੇ ਹਕੀਮਾਂ ਨੇ ਵੀ ਜਵਾਬ ਦੇ ਦਿੱਤਾ ਤੇ ਸਾਰੇ ਹੀਲੇ ਜਦ ਵਿਅਰਥ ਹੋ ਗਏ ਜਾਪੇ ਤਾਂ ਪੀਰਾਂ ਫਕੀਰਾਂ ਵਿਚ ਆਸਥਾ ਰੱਖਣ ਵਾਲੀ ਬੇਗਮ ਨੂਰ ਜਹਾਂ, ਜਹਾਂਗੀਰ ਨੂੰ ਪੀਰ ਪਾਸ ਲੈ ਆਈ ਜਿਸ ਨੂੰ ਉਹ ਮੰਨਦੀ ਸੀ। ਨੂਰ ਜਹਾਂ ਨੇ ਅਰਜ਼ ਸਲਾਮ ਕਰਨ ਤੋਂ ਬਾਅਦ ਪੀਰ ਪਾਸੋਂ ਜਹਾਂਗੀਰ ਦੀ ਬਿਮਾਰੀ ਦਾ ਕਾਰਨ ਪੁੱਛਿਆ ਤਾਂ ਉਨ੍ਹਾਂ ਕਥਨ ਕੀਤਾ - ਇਹ ਬਿਮਾਰੀ ਕਿਸੇ ਪੀਰ ਨੂੰ ਦੁਖ ਦੇਣ ਕਰਕੇ ਹੈ। ਜਦ ਜਹਾਂਗੀਰ ਨੇ ਪੁੱਛਿਆ ਉਹ ਪੀਰ ਕਿਹੜਾ ਹੈ ਤਾਂ ਕੋਲ ਬੈਠੇ ਸਾਈਂ ਮੀਆਂ ਮੀਰ ਨੇ ਫਰਮਾਇਆ- ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੋ ਹੈ ਸੋ ਮਕਬੂਲ ਨੂਰ-ਏ-ਇਲਾਹੀ ਹੈ।

ਨੂਰ ਜਹਾਂ, ਆਪਣੇ ਮੁਰਸ਼ਦ ਸਾਈਂ ਮੀਆਂ ਮੀਰ ਦੇ ਮੁੱਖੋਂ ਇਹ ਅਲਫਾਜ਼ ਸੁਣ ਕੇ ਹੈਰਾਨ ਹੋ ਗਈ ਕਿ ਪੀਰ ਸਾਈਂ ਜੀ, ਨੌਜਵਾਨ ਗੁਰੂ ਨੂੰ ਆਪਣੇ ਤੋਂ ਵੀ ਉੱਪਰ ਖੁਦਾ ਰੂਪ ਕਹਿ ਰਹੇ ਹਨ। ਸੁਣ ਕੇ ਨੂਰ ਜਹਾਂ ਦੇ ਮਨ 'ਤੇ ਗਹਿਰਾ ਅਸਰ ਹੋਇਆ ਤੇ ਉਸ ਨੇ ਉਸੀ ਵੇਲੇ ਜਹਾਂਗੀਰ ਨੂੰ ਗੁਰੂ ਜੀ ਰਿਹਾਈ ਬਾਰੇ ਕਿਹਾ।

ਨੂਰ ਜਹਾਂ ਬੇਗਮ ਨੇ ਖਾਵੰਦ ਨੂੰ ਕਿਹਾ ਐਸੇ। ਫਕੀਰ ਜਾਤ ਹੈ ਸਾਈਂ ਦੀ ਸਾਈਂ ਜੈਸੇ। ਕੈਦ ਨਾ ਕਰੀਏ ਕਹੇ ਕਹਾਏ। ਫਕੀਰ ਦੀ ਮਾਰੀ ਕੋਈ ਨਾ ਹਟਾਏ {੭੧}

ਤਦ ਬਾਦਸ਼ਾਹ ਜਹਾਂਗੀਰ ਨੇ ਉਸੇ ਵੇਲੇ ਗੁਰੂ ਸਾਹਿਬ ਨੂੰ ਗਵਾਲੀਅਰ ਦੇ ਕਿਲ੍ਹੇ 'ਚੋਂ ਰਿਹਾਅ ਕਰਨ ਦੇ ਹੁਕਮ ਜਾਰੀ ਕਰ ਦਿੱਤੇ।

ਰਿਹਾਈ ਦੇ ਉਪਰੋਕਤ ਸਬੱਬ ਤੋਂ ਇਲਾਵਾ ਵਿਦਵਾਨ ਮਤ ਰੱਖਦੇ ਹਨ ਕਿ ਮੁਗ਼ਲ ਪ੍ਰਸ਼ਾਸਨ ਵਿਚ ਆਈ ਰਾਜਸੀ ਤਬਦੀਲੀ ਵੀ ਕਾਰਨ ਬਣੀ ਹੈ। ਉਨ੍ਹਾਂ ਮੁਤਾਬਕ ਜਦ ਫਰੀਦ ਖਾਂ ਬੁਖਾਰੀ ਉਰਫ ਮੁਰਤਜ਼ਾ ਖਾਨ ਨੂੰ ਜਹਾਂਗੀਰ ਨੇ ਹੁਕਮ ਦਿੱਤਾ ਸੀ ਕਿ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਦੀ ਜਾਇਦਾਦ, ਮਕਾਨ ਬੱਚੇ ਸਭ ਨੂੰ ਜ਼ਬਤ ਕੀਤਾ ਜਾਵੇ। ਤਦ ਉਸ ਦੀ ਸੁਪਰਦਾਰੀ ਹੇਠ ੧੬੦੬ ਈ. ਵਿਚ ਗੁਰੂ ਪੰਜਵੇਂ ਪਾਤਸ਼ਾਹ ਦੀ ਸ਼ਹਾਦਤ

ਹੋ ਗਈ ਪਰ ਇਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਪਕੜਨ ਵਿਚ ਅਸਫਲ ਰਿਹਾ ਕਿਉਂਕਿ ਉਸ ਵੇਲੇ ਕਰੀਬਨ ਡੇਢ-ਦੋ ਸਾਲ ਗੁਰੂ ਸਾਹਿਬ ਮਾਲਵਾ ਇਲਾਕਾ ਵਿਚ ਸਿੱਖੀ-ਪ੍ਰਚਾਰ ਦੌਰੇ 'ਤੇ ਰਹੇ। ਫਿਰ ਇਸ ਕੱਟੜ ਵਿਰੋਧੀ ਮੁਰਤਜ਼ਾ ਖਾਨ ਨੂੰ ੧੬੦੭ ਈ. ਦੇ ਅਖੀਰ ਵਿਚ ਗੁਜਰਾਤ ਦਾ ਗਵਰਨਰ ਨਿਯੁਕਤ ਕਰ ਦਿੱਤਾ ਗਿਆ ਤਾਂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਵਾਪਸ ਸ੍ਰੀ ਅੰਮ੍ਰਿਤਸਰ ਆ ਗਏ ਸਨ। ਇਧਰ ੧੬੦੮ ਈ. ਦੇ ਸ਼ੁਰੂ ਵਿਚ ਲਾਹੌਰ ਦਾ ਗਵਰਨਰ ਕੁਲੀਜ਼ ਖਾਨ ਲਾ ਦਿੱਤਾ ਗਿਆ। ਇਹ ਅਕਬਰ ਦਾ ਬਾ-ਖਾਸੂਸ ਬੰਦਾ, ਅਕਬਰੀ ਸਿਧਾਂਤ ਦਾ ਧਾਰਨੀ ਹੋਣ ਕਰਕੇ ਹੋਰ ਧਾਰਮਿਕ ਜਮਾਤਾਂ ਵਿਚ ਦਖਲ ਨਾ ਦੇਣ ਦੀ ਰੁਚੀ ਵਾਲਾ ਸੀ। ਇਸ ਦੇ ਸਮੇਂ ਸਿੱਖਾਂ ਨੇ ਬਹੁਤ ਰਾਹਤ ਮਹਿਸੂਸ ਕੀਤੀ ਤੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੂੰ ਸਿੱਖ ਪੰਥ ਨੂੰ ਜਥੇਬੰਦ ਕਰਨ ਦਾ ਬਹੁਤ ਸੁਖਾਵਾਂ ਮੌਕਾ ਮਿਲਿਆ। ਉਸੇ ਸਮੇਂ ਦੌਰਾਨ ਹੀ ਅਕਾਲ ਤਖਤ ਦੀ ਰਚਨਾ ਹੋਈ ਤੇ ਜ਼ਬਰ ਦਾ ਟਾਕਰਾ ਕਰਨ ਲਈ ਹਥਿਆਰਬੰਦ ਸੈਨਾ ਖੜੀ ਕਰਨ ਦੀ ਤਿਆਰੀ ਅਰੰਭੀ ਗਈ। ਬਿਲਾ-ਸ਼ੱਕ ਸ਼ਾਹੀ ਖੁਫੀਆ ਏਜੰਸੀਆਂ, ਬਾਦਸ਼ਾਹ ਜਹਾਂਗੀਰ ਕੋਲ ਸਿੱਖ ਪੰਥ ਦੇ ਪ੍ਰਫੁਲਤ ਹੋਣ ਦੀਆਂ ਖਬਰਾਂ ਪਹੁੰਚਾ ਰਹੀਆਂ ਸਨ ਪਰ ਉਸ ਵੇਲੇ ਜਹਾਂਗੀਰ ਕਾਠੀਆਵਾੜ ਤੇ ਰਾਜਪੂਤਾਨਾ ਦੇ ਇਲਾਕੇ ਵਿਚ ਹਾਲਾਤ ਨਾ-ਸਾਜਗਾਰ ਹੋਣ ਕਰਕੇ ਬੁਰੀ ਤਰ੍ਹਾਂ ਉਲਝਿਆ ਸੀ ਤੇ ਉਹ ਪੰਜਾਬ ਵੱਲ ਬਹੁਤ ਧਿਆਨ ਨਾ ਦੇ ਸਕਿਆ। ਫਿਰ ਜਦ ਉਸ ਨੂੰ ਉਧਰੋਂ ਰਾਜਪੂਤਾਨੇ ਵੱਲੋਂ ਰਾਹਤ ਮਿਲੀ ਤਾਂ ਉਸ ਨੇ ਪੰਜਾਬ ਵਿਚ ਸਿੱਖੀ ਦੇ ਵਧ ਰਹੇ ਪ੍ਰਚਲਨ ਨੂੰ ਪਹਿਲ ਦੇ ਆਧਾਰ 'ਤੇ ਨਜਿਠਣ ਦਾ ਨਿਰਣਾ ਲਿਆ। ਗੁਰੂ ਸਾਹਿਬ ਦੀ ਵਧਦੀ ਪ੍ਰਭੁਸੱਤਾ ਨੂੰ ਵੇਖਦਿਆਂ ਸਭ ਤੋਂ ਪਹਿਲਾਂ ਉਸ ਨੇ ਲਾਹੌਰ ਦੇ ਗਵਰਨਰ ਕੁਲੀਜ਼ ਖਾਨ ਨੂੰ ਬਦਲ ਕੇ ਉਸ ਦੀ ਥਾਂ 'ਤੇ ੧੬੧੧-੧੨ ਈ. ਨੂੰ ਧਾਰਮਿਕ ਜਨੂੰਨੀ ਤੇ ਕੱਟੜ ਵਿਰੋਧੀ ਸ਼ੇਖ ਫਰੀਦ ਬੁਖਾਰੀ ਉਰਫ ਮੁਰਤਜ਼ਾ ਖਾਨ ਨੂੰ ਲਾਹੌਰ ਦਾ ਗਵਰਨਰ ਥਾਪ ਦਿੱਤਾ। ਇਹ ਆਪਣੇ ਗਵਰਨਰੀ ਕਾਲ (੧੬੧੨-੧੬੧੮) ਦੌਰਾਨ ਗੁਰੂ-ਘਰ ਦਾ ਸਖਤ ਵਿਰੋਧੀ ਰਿਹਾ। ਪਰ ਇਹ ਕਾਂਗੜਾ ਦੇ ਕਿਲ੍ਹੇ 'ਤੇ ਫਤਹ ਪਾਉਣ ਲਈ ਸੰਘਰਸ਼ ਕਰਦਾ ਹੋਇਆ ੧੬੧੮ ਈ. ਵਿਚ ਮਰ ਗਿਆ, ਜਿਸ ਦੇ ਹੱਥੋਂ ਪੰਜਵੇਂ ਗੁਰੂਦੇਵ ਜੀ ਦੀ ਸ਼ਹਾਦਤ ਹੋਈ ਅਤੇ ਜਿਸ ਦੁਆਰਾ ਜਹਾਂਗੀਰ ਕੋਲ ਪਹੁੰਚਾਈਆਂ ਸਿੱਖ-ਵਿਰੋਧੀ ਇਤਲਾਹਾਂ 'ਤੇ ਦਖਲ ਕਰਕੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੂੰ ਗਵਾਲੀਅਰ ਦੇ ਕਿਲ੍ਹੇ ਅੰਦਰ ਲੰਮੇ ਸਮੇ ਲਈ ਕਿਲ੍ਹੇ ਅੰਦਰ ਡੱਕੀ ਰੱਖਿਆ ਗਿਆ; ਇਸ ਮੁਰਤਜ਼ਾ ਖਾਨ ਇਸ ਦੇ ਮਰਨ ਦੀ ਦੇਰ ਸੀ ਕਿ ਸ਼ਾਹੀ ਸਰਕਾਰ ਦਾ ਸਾਰਾ ਵਿਰੋਧ ਮੱਠਾ ਪੈ ਗਿਆ ਤੇ ਗੁਰੂ ਸਾਹਿਬ ਦੀ ਰਿਹਾਈ ਲਈ ਇਕ ਤਰ੍ਹਾਂ ਨਾਲ ਰਾਹ ਅਸਾਨ ਹੋ ਗਿਆ।

ਪਰ ਗੁਰੂ ਸਾਹਿਬ ਜੀ ਦੀ ਗਵਾਲੀਅਰ ਦੇ ਕਿਲ੍ਹੇ 'ਚੋਂ ਰਿਹਾਈ ਲਈ ਉਪਰੋਕਤ ਰਾਜਸੀ ਕਾਰਨਾਂ ਨਾਲੋਂ ਸਿੱਖ ਦੁਨੀਆ ਵਿਚ ਹਜ਼ਰਤ ਸਾਈਂ ਮੀਆ ਮੀਰ ਜੀ ਦੀ ਨਿਭਾਈ ਭੂਮਿਕਾ ਨੂੰ ਵਧੇਰੇ ਕਾਰਗਰ ਤੇ ਪ੍ਰਭਾਵਸ਼ਾਲੀ ਮੰਨਿਆ ਜਾਂਦਾ ਹੈ।

ਗੁਰੂ ਸਾਹਿਬ ਦੇ ਗਵਾਲੀਅਰ ਦੇ ਕਿਲ੍ਹੇ ਵਿਚ ਕਿੰਨਾਂ ਸਮਾਂ ਰਹੇ ਇਸ ਬਾਰੇ ਸਮਕਾਲੀ ਫਾਰਸੀ ਸਰੋਤ 'ਦਬਿਸਤਾਨ ਏ ਮਜਾਹਿਬ' ਲਿਖਦਾ ਹੈ ਕਿ ਗੁਰੂ ਸਾਹਿਬ ੧੨ ਸਾਲ ਕਾਰਾਵਾਸ ਰਹੇ। ਭਾਈ ਸੰਤੋਖ ਸਿੰਘ ਲਿਖਦੇ ਹਨ ਇਹ ਬੰਦੀ ਦਾ ਸਮਾਂ ਚਾਲੀ ਦਿਨ ਸੀ ਜਦ ਕਿ ਇਸ ਵਿਚਾਰ ਦੀ ਹੋਰ ਕਿਸੇ ਪ੍ਰਮਾਣਿਕ ਸਰੋਤ ਤੋਂ ਪੁਸ਼ਟੀ ਨਹੀਂ ਹੁੰਦੀ। ਡਾ. ਤੇਜਾ ਸਿੰਘ ਗੰਡਾ ਸਿੰਘ ਦੇ ਇਸ ਨਤੀਜੇ 'ਤੇ ਪਹੁੰਚਦੇ ਹਨ ਕਿ ਗੁਰੂ ਸਾਹਿਬ ਕੋਈ ਦੋ ਸਾਲ ਦੇ ਕਰੀਬ ਗਵਾਲੀਅਰ ਕਿਲ੍ਹੇ ਵਿਚ ਰਹੇ। ਪਰ ਕੁਲ ਮਿਲਾ ਕੇ ਗੁਰੂ ਸਾਹਿਬ ਜੀ ਦੇ ਬੰਦੀ ਦੇ ਸਮੇਂ ਦੀ ਕੋਈ ਵੀ ਖੋਜਕਾਰ ਨਿਸ਼ਚਤ ਦਲੀਲ ਨਹੀਂ ਦੇ ਸਕਿਆ। ਡਾ. ਕਿਰਪਾਲ ਸਿੰਘ (ਚੰਡੀਗੜ੍ਹ) ਮੁਰਤਜਾ ਖਾਨ ਦੇ ਪੰਜਾਬ ਦਾ ਗਵਰਨਰ ਬਣਨ ਦੇ ਹਵਾਲੇ ਨਾਲ ਆਪਣਾ ਪੱਖ ਰੱਖਦੇ ਹੋਏ ਲਿਖਦੇ ਹਨ ਗੁਰੂ ਸਾਹਿਬ ੧੬੧੩ ਈਸਵੀ ਨੂੰ ਆਗਰੇ ਤੋਂ ਗਵਾਲੀਅਰ ਜਹਾਂਗੀਰ ਦੀ ਕੈਦ ਵਿਚ ਗਏ। ਫਿਰ ਜਦ ਗੁਰੂਘਰ ਦੇ ਵਿਰੋਧੀ ਮੁਰਤਜ਼ਾ ਖਾਨ ਦੀ ੧੬੧੮ ਈਸਵੀ ਦੇ ਅਖੀਰ 'ਚ ਮੌਤ ਹੋ ਜਾਂਦੀ ਹੈ ਤੇ ਰਾਹ ਸਾਫ ਹੋ ਜਾਂਦਾ ਹੈ ਤਾਂ ਉਸ ਤੋਂ ਬਾਅਦ ਹੀ ਗੁਰੂ ਸਾਹਿਬ ਦੀ ਰਿਹਾਈ ਹੁੰਦੀ ਹੈ। ਕੋਈ ੬ ਸਾਲ ਕਿਲ੍ਹੇ ਵਿਚ ਕੈਦ ਰਹਿਣ ਤੋਂ ਬਾਅਦ ਗੁਰੂ ਸਾਹਿਬ ਦੀ ਰਿਹਾਈ ਦਾ ਸਾਲ ੧੬੧੯ ਈਸਵੀ ਠੀਕ ਜਾਪਦਾ ਜੋ ਪਿਆਰਾ ਸਿੰਘ ਪਦਮ ਦੁਆਰਾ ਸੰਪਾਦਤ ਕੀਤੀ ਪੁਸਤਕ "ਗੁਰੂ ਕੀਆਂ ਸਾਖੀਆਂ' ਨਾਲ ਵੀ ਮੇਲ ਖਾਂਦਾ ਹੈ। ਪਦਮ ਅਨੁਸਾਰ ਗੁਰੂ ਸਾਹਿਬ ਜੀ ਦੀ ਰਿਹਾਈ ਹਿੰਦੀ ਰਾਜਿਆਂ ਨਾਲ ਗਵਾਲੀਅਰ ਦੇ ਕਿਲ੍ਹੇ ਤੋਂ ਕੱਤਕ ੧੬੭੬ ਬਿਕ੍ਰਮੀ ਭਾਵ ੨੮ ਅਕਤੂਬਰ ੧੬੧੯ ਈਸਵੀ ਨੂੰ ਦੀਵਾਲੀ ਵਾਲੇ ਦਿਨ ਹੋਈ। ਸਿੱਖ ਪੰਥ ਇਸ ਤਾਰੀਖ ਨੂੰ ਮੁੱਖ ਰੱਖਦੇ ਹੋਏ ਦੀਵਾਲੀ ਵਾਲੇ ਦਿਨ ਨੂੰ ਬੰਦੀਛੋੜ ਦਿਵਸ ਵਜੋਂ ਮਨਾਉਂਦਾ ਚਲਾ ਆ ਰਿਹਾ ਹੈ।

**ਸਹਾਇਕ ਸ੍ਰੋਤ:**

*ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ* (ਭਾਈ ਸੰਤੋਖ ਸਿੰਘ),
ਡਾ. ਕਿਰਪਾਲ ਸਿੰਘ ਸੰਪਾਦਤ, *ਗੁਰ ਪ੍ਰਤਾਪ ਸੂਰਜ ਗ੍ਰੰਥ*, ਪੋਥੀ ੧੦ਵੀਂ,
*ਗੁਰ ਬਿਲਾਸ ਪਾਤਸ਼ਾਹੀ ਛੇਵੀਂ*, ਸੰਪਾਦਤ ਜੱਥੇਦਾਰ ਜੋਗਿੰਦਰ ਸਿੰਘ,
*ਮਹਿਮਾ ਪ੍ਰਕਾਸ਼ (ਸਰੂਪ ਦਾਸ ਭੱਲਾ), ਮਹਿਮਾ ਪ੍ਰਕਾਸ਼ ਵਾਰਤਕ,*
*ਗੁਰੂ ਭਾਰੀ* (ਪ੍ਰਿੰ: ਸਤਿਬੀਰ ਸਿੰਘ),
*ਸਹਿਜੇ ਰਚਿਓ ਖਾਲਸਾ* (ਸ. ਹਰਿੰਦਰ ਸਿੰਘ ਮਹਿਬੂਬ),
*ਬੰਸਾਵਲੀਨਾਮਾ, ਇਤਿਹਾਸ ਵਿਚ ਸਿੱਖ* (ਸ. ਸੰਗਤ ਸਿੰਘ),
*ਗੁਰੂ ਕੀ ਸਾਖੀਆਂ* (ਪ੍ਰੋ. ਪਿਆਰਾ ਸਿੰਘ ਪਦਮ)

■

# ਗੁਰੂ ਮਾਨੀਓ ਗ੍ਰੰਥ

*-ਡਾ. ਜਗਜੀਤ ਸਿੰਘ**

ਸ੍ਰੀ ਗੁਰੂ ਗ੍ਰੰਥ ਸਾਹਿਬ ਸਮੁੱਚੇ ਸੰਸਾਰ ਦਾ, ਸਾਰੀ ਮਨੁੱਖਤਾ ਦਾ, ਵਿਸ਼ੇਸ਼ ਤੌਰ 'ਤੇ ਸਿੱਖ ਧਰਮ ਦਾ ਅਨਮੋਲ ਅਦੁੱਤੀ ਖਜ਼ਾਨਾ ਹੈ। ਐਸੀ ਸਾਖ, ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸੰਪਾਦਕ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਖ਼ੁਦ ਨਿਮਨ ਸ਼ਬਦ ਵਿਚ ਭਰੀ ਹੈ:

*ਹਮ ਧਨਵੰਤ ਭਾਗਠ ਸਚ ਨਾਇ॥ ਹਰਿ ਗੁਣ ਗਾਵਹ ਸਹਜਿ ਸੁਭਾਇ॥੧॥ ਰਹਾਉ॥*
*ਪੀਊ ਦਾਦੇ ਕਾ ਖੋਲਿ ਡਿਠਾ ਖਜਾਨਾ॥ ਤਾ ਮੇਰੈ ਮਨਿ ਭਇਆ ਨਿਧਾਨਾ॥੧॥*
*ਰਤਨ ਲਾਲ ਜਾ ਕਾ ਕਛੂ ਨ ਮੋਲੁ॥ ਭਰੇ ਭੰਡਾਰ ਅਖੂਟ ਅਤੋਲ॥੨॥*
*ਖਾਵਹਿ ਖਰਚਹਿ ਰਲਿ ਮਿਲਿ ਭਾਈ॥ ਤੋਟਿ ਨ ਆਵੈ ਵਧਦੋ ਜਾਈ॥੩॥*
*ਕਹੁ ਨਾਨਕ ਜਿਸੁ ਮਸਤਕਿ ਲੇਖੁ ਲਿਖਾਇ॥ ਸੁ ਏਤੁ ਖਜਾਨੈ ਲਇਆ ਰਲਾਇ॥੪॥*
*(ਪੰਨਾ ੧੮੫)*

ਅਰਥਾਤ: ਗੁਰਬਾਣੀ ਰਾਹੀਂ ਜਿਵੇਂ-ਜਿਵੇਂ ਅਸੀਂ ਪਰਮਾਤਮਾ ਦੇ ਗੁਣ ਮਿਲ ਕੇ ਗਾਉਂਦੇ ਹਾਂ, ਸੱਚੇ ਪ੍ਰਭੂ ਦੇ ਨਾਮ ਦੀ ਬਰਕਤ ਨਾਲ, ਅਸੀਂ ਨਾਮ-ਧਨ ਦੇ ਧਨੀ ਬਣਦੇ ਜਾ ਰਹੇ ਹਾਂ, ਭਾਗਾਂ ਵਾਲੇ ਬਣਦੇ ਜਾ ਰਹੇ ਹਾਂ, ਆਤਮਿਕ ਅਡੋਲਤਾ ਵਿਚ ਟਿਕ ਕੇ ਪ੍ਰਭੂ-ਪ੍ਰੇਮ ਵਿਚ ਮਗਨ ਰਹਿੰਦੇ ਹਾਂ॥੧॥ਰਹਾਉ॥

੨. ਜਦੋਂ ਮੈਂ (ਗੁਰੂ ਮਹਾਰਾਜ ਨੇ) ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਸਾਰੇ ਗੁਰੂ ਸਾਹਿਬਾਨ ਦਾ ਬਾਣੀ ਦਾ ਖਜ਼ਾਨਾ ਖੋਲ੍ਹ ਕੇ ਵੇਖਿਆ, ਤਦੋਂ ਮੇਰੇ ਮਨ ਵਿਚ ਆਤਮਕ ਅਨੰਦ ਦਾ ਭੰਡਾਰ ਭਰਿਆ ਗਿਆ।

੩. ਬਾਣੀ ਦੇ ਇਸ ਖਜ਼ਾਨੇ ਵਿਚ ਪਰਮਾਤਮਾ ਦੀ ਸਿਫਤ-ਸਾਲਾਹ ਦੇ ਅਮੋਲਕ ਰਤਨਾਂ, ਲਾਲਾਂ ਦੇ ਭੰਡਾਰੇ ਭਰੇ ਹੋਏ (ਮੈਂ ਵੇਖੇ), ਜਿਹੜੇ ਕਦੇ ਮੁੱਕ ਨਹੀਂ ਸਕਦੇ, ਜਿਹੜੇ ਤੋਲੇ ਨਹੀਂ ਜਾ ਸਕਦੇ।

੪. ਜਿਹੜੇ ਮਨੁੱਖ ਸਤਿਸੰਗ ਵਿਚ ਇਕੱਠੇ ਹੋ ਕੇ ਇਨ੍ਹਾਂ ਅਨਮੋਲ ਭੰਡਾਰਿਆਂ ਨੂੰ ਆਪ ਵਰਤਦੇ ਹਨ ਤੇ ਹੋਰਨਾਂ ਨੂੰ ਵੀ ਵੰਡਦੇ ਹਨ, ਉਨ੍ਹਾਂ ਦੇ ਪਾਸ ਇਸ ਖਜ਼ਾਨੇ ਦੀ ਕਮੀ ਨਹੀਂ ਹੁੰਦੀ, ਸਗੋਂ ਹੋਰ-ਹੋਰ ਵਾਧਾ ਹੁੰਦਾ ਹੈ।

੫. ਗੁਰੂ ਮਹਾਰਾਜ ਫੁਰਮਾਨ ਕਰਦੇ ਹਨ ਕਿ ਜਿਸ ਮਨੁੱਖ ਦੇ ਮੱਥੇ ਉੱਤੇ ਪਰਮਾਤਮਾ ਦੀ ਬਖਸ਼ਿਸ਼ ਦਾ ਲੇਖ ਲਿਖਿਆ ਹੁੰਦਾ ਹੈ, ਉਹੀ ਇਸ ਅਨਮੋਲ ਖਜ਼ਾਨੇ ਵਿਚ ਸਾਂਝੀਵਾਲ ਬਣਾਇਆ ਜਾਂਦਾ ਹੈ ਅਰਥਾਤ ਓਹੀ ਸਾਧ-ਸੰਗਤਿ ਵਿਚ ਆ ਕੇ ਸਿਫਤਿ-ਸਾਲਾਹ ਦੀ ਬਾਣੀ ਦਾ ਅਨੰਦ ਮਾਣਦਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਸ੍ਰੀ ਰਾਮਸਰ ਸ੍ਰੀ ਅੰਮ੍ਰਿਤਸਰ ਵਿਖੇ ੧੬੦੧-੧੬੦੪ ਵਿਚ ਸੰਪੰਨ ਹੋਈ। ਸੰਪਾਦਨਾ ਉਪਰੰਤ ਇਸ ਦਾ ਪਹਿਲੀ ਵਾਰ

*ਮਕਾਨ ਨੰ. ੨੫, ਫੇਜ਼ ੨, ਮੋਹਾਲੀ-੧੬੦੦੬੧। ਮੋ: +੯੧੯੭੭੯੮-੧੬੯੦੯

ਸ੍ਰੀ ਹਰਿਮੰਦਰ ਸਾਹਿਬ ਵਿਖੇ ਪ੍ਰਕਾਸ਼ ੩੦ ਅਗਸਤ, ੧੬੦੪ ਈ. ਨੂੰ ਹੋਇਆ। ਬਾਬਾ ਬੁੱਢਾ ਜੀ ਇਸ ਦੇ ਪਹਿਲੇ ਗ੍ਰੰਥੀ ਥਾਪੇ ਗਏ।

ਅੰਮ੍ਰਿਤ ਸਰੋਵਰ ਵਿਚ ਸਥਿਤ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਗੁਰੂ ਅਰਜਨ ਦੇਵ ਜੀ ਦੀ ਮਨੁੱਖਤਾ ਨੂੰ ਪਹਿਲੀ ਅਦੁੱਤੀ ਦੇਣ ਸੀ ਜਿਸ ਦੇ ਚਾਰ ਦਰਵਾਜ਼ੇ ਨਾ ਕੇਵਲ ਹਿੰਦੂ ਸਮਾਜ ਦੇ ਸਭ ਵਰਗਾਂ- ਬ੍ਰਾਹਮਣ, ਖੱਤਰੀ, ਸ਼ੂਦਰ, ਵੈਸ਼ ਨੂੰ ਸਾਂਝੇ ਧਰਮ ਅਸਥਾਨ ਵਿਚ ਜੀ ਆਇਆਂ ਕਹਿ ਰਹੇ ਹਨ, ਸਗੋਂ ਇਸ ਦੇ ਨਾਲ ਹੀ ਪ੍ਰਸਿੱਧ ਸੂਫੀ ਫਕੀਰ ਹਜ਼ਰਤ ਸਾਈਂ ਮੀਆਂ ਮੀਰ ਜੀ ਤੋਂ ਸ੍ਰੀ ਹਰਿਮੰਦਰ ਸਾਹਿਬ ਦੀ ਨੀਂਹ ਰਖਵਾਉਣ ਦੀ ਕਿਰਿਆ ਨੇ ਮੁਸਲਮਾਨ ਵੀਰਾਂ ਨੂੰ ਵੀ ਇਸ ਮੰਦਰ ਦੀ ਸਾਂਝੀਵਾਲਤਾ ਵਿਚ ਜੀ-ਆਇਆਂ ਕਿਹਾ। ਇੰਜ ਸ੍ਰੀ ਹਰਿਮੰਦਰ ਸਾਹਿਬ ਦੀ ਉਸਾਰੀ ਨਾਲ ਈਰਖਾ, ਦ੍ਵੈਤ, ਵੈਰ-ਵਿਰੋਧ ਦੇ ਝੇਰੇ ਖਤਮ ਹੋਣ ਲੱਗੇ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਗੁਰਬਾਣੀ ਦੇ ਬੋਹਿਥ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਗੁਰੂ-ਸਰੂਪ ਨਾਲੋਂ ਉੱਚ ਅਸਥਾਨ 'ਤੇ ਸਥਾਪਿਤ ਕਰ ਕੇ ਇਹ ਸੁਨੇਹਾ ਦਿੱਤਾ ਕਿ ਗੁਰੂ-ਸ਼ਬਦ ਉਨ੍ਹਾਂ ਦੀ ਹਸਤੀ ਤੋਂ ਵਧੇਰੇ ਸਤਿਕਾਰਯੋਗ ਹੈ। ਰਾਤ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸੁਖ-ਆਸਨ ਪਲੰਘ 'ਤੇ ਹੁੰਦਾ ਤੇ ਆਪ ਜੀ ਥੱਲੇ ਫਰਸ਼ 'ਤੇ ਹੀ ਬਿਰਾਜਮਾਨ ਹੁੰਦੇ। ਆਪ ਜੀ ਦੀ ਪਾਰਦਰਸ਼ੀ ਦ੍ਰਿਸ਼ਟੀ ਇਸ ਤੱਥ ਤੋਂ ਜਾਣੂ ਸੀ ਕਿ ਸਮਾਂ ਪਾ ਕੇ *ਪੋਥੀ ਪਰਮੇਸਰ ਕਾ ਥਾਨੁ* ਲਵੇਗੀ ਅਤੇ ਨਾਨਕ ਜੋਤ ਦੇ ਦਸਵੇਂ ਜਾਮੇਂ ਤੋਂ ਬਾਅਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਜੁਗੋ-ਜੁਗ ਅਟੱਲ ਗੁਰੂ ਰੂਪ ਹੋ ਕੇ ਪ੍ਰਵਾਨਿਤ ਹੋਣਗੇ।

ਸਮਾਂ ਪਾ ਕੇ ਐਸਾ ਹੀ ਹੋਇਆ। ੭ ਅਕਤੂਬਰ, ੧੭੦੮ ਈ. ਵਿਚ ਨਾਂਦੇੜ (ਸ੍ਰੀ ਹਜ਼ੂਰ ਸਾਹਿਬ) ਵਿਖੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਦਸਵੇਂ ਸਰੂਪ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਜੋਤੀ-ਜੋਤ ਸਮਾਉਣ ਸਮੇਂ ਆਪਣੀ ਜੋਤ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵਲੀਨ ਕਰ ਦਿੱਤੀ, ਮੱਥਾ ਟੇਕਿਆ ਤੇ *ਸਭ ਸਿਖਨ ਕੋ ਹੁਕਮ ਹੈ ਗੁਰੂ ਮਾਨੀਓ ਗ੍ਰੰਥ* ਦਾ ਆਦੇਸ਼ ਦਿੱਤਾ। ਇਵੇਂ ਸਮੁੱਚੇ ਮਾਨਵ-ਸਮਾਜ ਨੂੰ ਅਤੇ ਵਿਸ਼ੇਸ਼ ਰੂਪ ਵਿਚ ਸਿੱਖ ਪੰਥ ਨੂੰ ਜੁਗੋ-ਜੁਗ ਅਟੱਲ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਛਤਰ ਛਾਇਆ ਹੇਠ ਕਰਕੇ *ਬਾਣੀ ਗੁਰੂ ਗੁਰੂ ਹੈ ਬਾਣੀ* ਦਾ ਪ੍ਰਤੱਖ ਪ੍ਰਮਾਣ ਪੇਸ਼ ਕੀਤਾ। ਇਸ ਮੌਕੇ 'ਤੇ ਜੋ ਹੁਕਮਨਾਮਾ ਪ੍ਰਾਪਤ ਹੋਇਆ ਉਹ ਇਸ ਪ੍ਰਕਾਰ ਹੈ:

*ਖੁਲਿਆ ਕਰਮੁ ਕ੍ਰਿਪਾ ਭਈ ਠਾਕੁਰ ਕੀਰਤਨੁ ਹਰਿ ਹਰਿ ਗਾਈ॥*
*ਸ੍ਰਮੁ ਥਾਕਾ ਪਾਏ ਬਿਸ੍ਰਾਮਾ ਮਿਟਿ ਗਈ ਸਗਲੀ ਧਾਈ॥੧॥*
*ਅਬ ਮੋਹਿ ਜੀਵਨ ਪਦਵੀ ਪਾਈ॥*
*ਚੀਤਿ ਆਇਓ ਮਨਿ ਪੁਰਖੁ ਬਿਧਾਤਾ ਸੰਤਨ ਕੀ ਸਰਣਾਈ॥੧॥ਰਹਾਉ॥*
*ਕਾਮੁ ਕ੍ਰੋਧੁ ਲੋਭੁ ਮੋਹੁ ਨਿਵਾਰੇ ਨਿਵਰੇ ਸਗਲ ਬੈਰਾਈ॥*
*ਸਦ ਹਜੂਰਿ ਹਾਜਰੁ ਹੈ ਨਾਜਰੁ ਕਤਹਿ ਨ ਭਇਓ ਦੂਰਾਈ॥੨॥*
*ਸੁਖ ਸੀਤਲ ਸਰਧਾ ਸਭ ਪੂਰੀ ਹੋਏ ਸੰਤ ਸਹਾਈ॥*
*ਪਾਵਨ ਪਤਿਤ ਕੀਏ ਖਿਨ ਭੀਤਰਿ ਮਹਿਮਾ ਕਥਨੁ ਨ ਜਾਈ॥੩॥*
*ਨਿਰਭਉ ਭਏ ਸਗਲ ਭੈ ਖੋਏ ਗੋਬਿਦ ਚਰਣ ਓਟਾਈ॥*

*ਨਾਨਕੁ ਜਸੁ ਗਾਵੈ ਠਾਕੁਰ ਕਾ ਰੈਣਿ ਦਿਨਸੁ ਲਿਵ ਲਾਈ॥੪॥* *(ਪੰਨਾ ੧੦੦੦)*

ਇਹ ਹੁਕਮਨਾਮਾ, ਇਹ ਫੁਰਮਾਨ ਵੀ ਮਾਨੋ ਅਕਾਲ ਪੁਰਖ ਵੱਲੋਂ ਸਰਬ ਮਾਨਵਤਾ ਨੂੰ ਪ੍ਰਭੂ ਪਰਮੇਸਰ ਦੇ ਹਰਿ-ਕੀਰਤ ਜਸੁ ਗਾਉਣ ਦਾ ਉਪਦੇਸ਼ ਹੈ। ਜਗਿਆਸੂ ਦੀ ਨੱਠ-ਭੱਜ ਅਤੇ ਘਾਲਣਾ ਖਤਮ ਹੋ ਗਈ, ਸ਼ਬਦ ਗੁਰੂ ਨੇ ਬਿਸਰਾਮ, ਟਿਕਾਉ, ਬਖਸ਼ਿਸ਼ ਕੀਤਾ ਅਤੇ ਜੀਵਨ-ਪਦਵੀ ਦੀ ਪ੍ਰਾਪਤੀ ਹੋਈ। ਗੁਰੂ ਦੀ ਸ਼ਰਨ ਵਿਚ ਆ ਕੇ ਅਕਾਲ ਪੁਰਖ ਚਿੱਤ ਵਿਚ ਆ ਵਸਿਆ ਹੈ, ਜਿਸ ਕਾਰਨ ਕਾਮ, ਕ੍ਰੋਧ, ਲੋਭ, ਮੋਹ ਅਤੇ ਸਾਰੇ ਵੈਰ-ਵਿਰੋਧ ਝਗੜੇ ਖਤਮ ਹੋ ਗਏ ਹਨ। ਗੁਰੂ-ਸ਼ਬਦ ਨੇ ਸਦ-ਹਜ਼ੂਰੀ ਬਖਸ਼ਿਸ਼ ਕੀਤੀ ਦੂਰੀਆਂ ਮੁੱਕ ਗਈਆਂ ਹਨ, ਪ੍ਰਭੂ ਨਿਕਟ, ਪ੍ਰਤੱਖ, ਹਾਜ਼ਰ ਨਾਜ਼ਰ ਦਿਖ ਰਿਹਾ ਹੈ। ਗੁਰੂ ਸਹਾਇਕ ਹੋਏ ਹਨ, ਸਭ ਇੱਛਾਵਾਂ ਦੀ ਪੂਰਤੀ ਹੋ ਗਈ ਹੈ, ਅੰਦਰ ਸੁਖ, ਸੀਤਲਤਾ ਦਾ ਨਿਵਾਸ ਹੋ ਗਿਆ ਹੈ। ਗੁਰੂ-ਸ਼ਬਦ ਦੀ ਮਹਿਮਾ ਦੱਸੀ ਨਹੀਂ ਜਾ ਸਕਦੀ ਜਿਸ ਨੇ ਪਤਿਤ ਨੂੰ ਪਲ ਭਰ ਵਿਚ ਪਵਿੱਤਰਤਾ ਬਖਸ਼ਿਸ਼ ਕਰ ਦਿੱਤੀ ਹੈ, ਸਾਰੇ ਭੈ ਖਤਮ ਕਰ ਕੇ ਨਿਰਭੈ ਪਦਵੀ ਪ੍ਰਦਾਨ ਕੀਤੀ ਹੈ। ਹੁਣ ਟਿਕੇ ਹੋਏ ਮਨ ਵਿਚ ਦਿਨ-ਰਾਤ ਪ੍ਰਭੂ ਜਸ ਗਾਇਨ ਕਰਨ ਦੀ ਅਵਸਥਾ ਬਣ ਆਈ ਹੈ। ਐਸਾ ਮਹਾਨ ਉਪਦੇਸ਼ ਸੰਗਤ ਨੂੰ, ਸਾਰੀ ਮਨੁੱਖਤਾ ਨੂੰ ਪ੍ਰਾਪਤ ਹੋਇਆ ਹੈ।

ਨਿਰਸੰਦੇਹ ਸ੍ਰੀ ਗੁਰੂ ਗ੍ਰੰਥ ਸਾਹਿਬ ਰੂਹਾਨੀਅਤ ਦਾ ਅਥਾਹ ਸਮੁੰਦਰ ਹਨ ਜਿਸ ਵਿਚ ਬਿਨਾ ਕਿਸੇ ਜਾਤੀ ਜਿਨਸੀ ਨਸਲੀ ਭੇਦ-ਭਾਵ ਤੋਂ ਸਰਬ ਮਨੁੱਖਤਾ ਚੁੱਭੀ ਲਾ ਕੇ ਚੌਥੇ ਪਦ ਅਰਥਾਤ ਪਰਮ ਪਦਵੀ ਨੂੰ ਪ੍ਰਾਪਤ ਕਰ ਸਕਦੀ ਹੈ। *ਏਕੁ ਪਿਤਾ ਏਕਸ ਕੇ ਹਮ ਬਾਰਿਕ* ਦਾ ਉਪਦੇਸ਼ ਦਿੰਦੀ ਗੁਰਬਾਣੀ, *ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ॥* ਦਾ ਜਾਪ ਜਪਾਉਂਦੀ ਗੁਰਬਾਣੀ ਵੈਰ ਵਿਰੋਧ ਦੀਆਂ ਵਿੱਥਾਂ ਨੂੰ ਸਮੇਟ ਕੇ ਸਰਬ ਮਨੁੱਖਤਾ ਨੂੰ ਇਕ ਪ੍ਰਭੂ-ਪਿਆਰ ਅਤੇ ਸਾਂਝੀਵਾਲਤਾ ਦੇ ਕਲਾਵੇ ਵਿਚ ਲੈਂਦੀ 'ਬੇਗਮਪੁਰੇ' ਦਾ ਵਾਸੀ ਬਣਨ ਲਈ ਉਤਸ਼ਾਹਤ ਕਰਦੀ ਹੈ। ਸਰਬ-ਸਾਂਝੀਵਾਲਤਾ ਦੇ ਪ੍ਰਤੀਕ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ੬ ਸਿੱਖ ਗੁਰੂ ਸਾਹਿਬਾਨ (ਪਹਿਲੀਆਂ ਪੰਜ ਪਾਤਸ਼ਾਹੀਆਂ ਅਤੇ ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਜੀ) ਦੀ ਬਾਣੀ ਦੇ ਨਾਲ-ਨਾਲ ਹੋਰ ਮਹਾਂਪੁਰਸ਼ਾਂ ਦੀ ਬਾਣੀ ਨੂੰ ਵੀ ਉਹੋ ਸਤਿਕਾਰ ਪ੍ਰਾਪਤ ਹੈ ਜੋ ਗੁਰੂ ਦੀ ਬਾਣੀ ਨੂੰ ਪ੍ਰਾਪਤ ਹੈ। ਇਸ ਵਿਚ ਸ਼ਾਮਲ ਭਗਤ-ਜਨ ਉੱਚੀਆਂ ਜਾਤੀਆਂ ਵਿੱਚੋਂ ਵੀ ਹਨ, ਅਖੌਤੀ ਨੀਵੀਆਂ ਜਾਤਾਂ ਵਿੱਚੋਂ ਵੀ ਹਨ। ਜਿੱਥੇ ਹਿੰਦੂ, ਖੱਤਰੀ, ਬ੍ਰਾਹਮਣ, ਜੱਟ, ਛੀਂਬੇ, ਨਾਈ ਆਦਿ ਭਗਤ ਜਨਾਂ ਦੀ ਬਾਣੀ ਪ੍ਰਵਾਨ ਹੋਈ, ਉੱਥੇ ਮੁਸਲਮਾਨ ਪੀਰਾਂ-ਫਕੀਰਾਂ ਦਰਵੇਸ਼ਾਂ ਦੇ ਕਲਾਮ ਨੂੰ ਵੀ ਸਨਮਾਨ ਮਿਲਿਆ। ਭਗਤ ਬਾਣੀ ਪ੍ਰਵਾਨ ਕਰਨ ਦੀ ਕਸਵੱਟੀ ਇੱਕੋ ਸੀ:

*ਮਨੁ ਸਚ ਕਸਵਟੀ ਲਾਈਐ ਤੁਲੀਐ ਪੂਰੈ ਤੋਲਿ॥* *(ਪੰਨਾ ੨੨)*

ਜੋ ਸੱਚ ਦੀ ਕਸਵੱਟੀ 'ਤੇ ਪੂਰੇ ਉਤਰੇ, ਸਤਿਕਾਰੇ ਗਏ। ਆਸ਼ਾ ਇਹ ਸੀ ਕਿ ਬਾਣੀ ਰਾਹੀਂ ਰੱਬੀ ਪਿਆਰ, ਸੱਚ, ਸ਼ਾਂਤੀ, ਸਹਿਜ, ਨਿਮਰਤਾ, ਮਿੱਠਤ, ਸਾਂਝੀਵਾਲਤਾ ਅਤੇ ਮਾਨਵਤਾ ਦਾ ਉਪਦੇਸ਼ ਦ੍ਰਿੜ੍ਹ ਹੋਵੇ, ਆਤਮਿਕ ਸ਼ਾਂਤੀ ਦੇ ਨਾਲ-ਨਾਲ ਸਮਾਜ

ਅਤੇ ਦੇਸ਼ ਦਾ ਉਧਾਰ ਹੋਵੇ। ਗੁਰੂ ਸਾਹਿਬਾਨ ਨੇ ਇਨ੍ਹਾਂ ਉਪਦੇਸ਼ਾਂ ਨੂੰ ਅਮਲੀ ਰੂਪ ਵਿਚ ਦ੍ਰਿੜ੍ਹ ਕਰਵਾਇਆ। ਸਰਬ ਸਾਂਝੇ ਧਰਮ ਸਥਾਨ ਸਾਂਝੀ ਸੰਗਤ, ਸਾਂਝੀ ਪੰਗਤ, ਕਿਰਤ ਕਰੋ, ਨਾਮ ਜਪੋ ਤੇ ਵੰਡ ਛਕੋ ਦੇ ਸਾਂਝੇ ਉਪਦੇਸ਼ ਸਰਬੱਤ ਦੇ ਭਲੇ ਲਈ ਅਰਦਾਸ ਗੁਰਬਾਣੀ ਦੇ ਉੱਚੇ ਸਿਧਾਂਤਾਂ ਨੂੰ ਅਮਲੀ ਰੂਪ ਪ੍ਰਦਾਨ ਕਰਦੇ ਹਨ। ਇਸ ਤਰ੍ਹਾਂ ਗੁਰਬਾਣੀ ਮਨੁੱਖਤਾ ਨੂੰ ਤੰਗ-ਦਿਲੀਆਂ, ਸੰਕੀਰਣਤਾ, ਫਿਰਕਾ-ਪ੍ਰਸਤੀ, ਜਾਤ ਅਤੇ ਪਦਵੀ ਅਭਿਮਾਨ ਤੋਂ ਮੁਕਤ ਕਰ ਕੇ ਸਰਵ-ਹਿਤਕਾਰੀ ਤੇ ਪਰਉਪਕਾਰੀ ਮਨੁੱਖ ਬਣਨ ਲਈ ਉਤਸ਼ਾਹਤ ਕਰਦੀ ਹੈ। ਇਹ ਸਿਧਾਂਤ ਦਿੱਤਾ ਕਿ ਮਨੁੱਖ ਦਾ ਨਬੇੜਾ ਚੰਗੇ ਅਮਲਾਂ ਰਾਹੀਂ ਹੋਣਾ ਹੈ ਨਾ ਕਿ ਉੱਚੀ ਜਾਤ ਜਾਂ ਕੁਲ ਵਿਚ ਜਨਮ ਲੈਣ ਕਾਰਨ:

*ਸਾ ਜਾਤਿ ਸਾ ਪਤਿ ਹੈ ਜੇਹੇ ਕਰਮ ਕਮਾਇ॥*
*ਜਨਮ ਮਰਨ ਦੁਖੁ ਕਾਟੀਐ ਨਾਨਕ ਛੂਟਸਿ ਨਾਇ॥* *(ਪੰਨਾ ੧੩੩੦)*

ਮਾਇਆਧਾਰੀ ਅਭਿਮਾਨੀ ਨੂੰ ਚੇਤਾਵਨੀ ਦਿੱਤੀ ਕਿ ਪਾਪਾਂ ਤੋਂ ਬਿਨਾ ਧਨ ਇਕੱਠਾ ਨਹੀਂ ਹੁੰਦਾ ਤੇ ਇਹ ਸੱਚ ਹੈ ਕਿ ਇਕੱਠਾ ਕੀਤਾ ਧਨ ਕਦੇ ਨਾਲ ਨਹੀਂ ਜਾਂਦਾ:

*ਇਸੁ ਜਰ ਕਾਰਣਿ ਘਣੀ ਵਿਗੁਤੀ ਇਨਿ ਜਰ ਘਣੀ ਖੁਆਈ॥*
*ਪਾਪਾ ਬਾਝਹੁ ਹੋਵੈ ਨਾਹੀ ਮੁਇਆ ਸਾਥਿ ਨ ਜਾਈ॥* *(ਪੰਨਾ ੪੧੭)*

ਸੱਚੀ-ਸੁੱਚੀ ਕਿਰਤ ਕਰ ਕੇ ਨਿਰਬਾਹ ਕਰੋ ਅਤੇ ਇਸ ਕਿਰਤ ਵਿਚੋਂ ਲੋੜਵੰਦਾਂ ਦੀ ਸਹਾਇਤਾ ਕਰੋ। ਇਹੋ ਠੀਕ ਰਸਤਾ ਹੈ:

*ਘਾਲਿ ਖਾਇ ਕਿਛੁ ਹਥਹੁ ਦੇਇ॥ ਨਾਨਕ ਰਾਹੁ ਪਛਾਣਹਿ ਸੇਇ॥ (ਪੰਨਾ ੧੨੪੫)*

ਲੁੱਟ-ਖਸੁੱਟ ਕਰ ਕੇ, ਦੂਜਿਆਂ ਦੇ ਹੱਕਾਂ ਤੇ ਛਾਪਾ ਮਾਰਨ ਵਾਲਾ ਮਨੁੱਖ ਕਦੀ ਧਰਮੀ ਨਹੀਂ ਹੁੰਦਾ:

*ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ॥*
*ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ॥* *(ਪੰਨਾ ੧੪੧)*

ਸਭਨਾਂ ਵਿਚ ਵਾਹਿਗੁਰੂ ਦੀ ਜੋਤ ਵਿਦਮਾਨ ਹੈ, ਉਸ ਦਾ ਚਾਨਣ ਹੀ ਸਭ ਪਾਸੇ ਪਸਰ ਰਿਹਾ ਹੈ ਪਰ ਇਹ ਜੋਤ ਗੁਰੂ ਦੀ ਸਿੱਖਿਆ ਰਾਹੀਂ ਪ੍ਰਗਟ ਹੁੰਦੀ ਹੈ

*ਸਭ ਮਹਿ ਜੋਤਿ ਜੋਤਿ ਹੈ ਸੋਇ॥*
*ਤਿਸ ਦੈ ਚਾਨਣਿ ਸਭ ਮਹਿ ਚਾਨਣੁ ਹੋਇ॥*
*ਗੁਰ ਸਾਖੀ ਜੋਤਿ ਪਰਗਟੁ ਹੋਇ॥* *(ਪੰਨਾ ੧੩)*

ਨਾਮ, ਜਪ, ਸਿਮਰਨ ਨੂੰ ਸਰਵੋਤਮ ਧਰਮ ਮੰਨਿਆ ਹੈ:

*ਸਰਬ ਧਰਮ ਮਹਿ ਸ੍ਰੇਸਟ ਧਰਮੁ॥*
*ਹਰਿ ਕੋ ਨਾਮੁ ਜਪਿ ਨਿਰਮਲ ਕਰਮੁ॥* *(ਪੰਨਾ ੨੬੬)*

ਇਸ ਲਈ ਗੁਰਸਿੱਖ ਦੀ ਪਰਿਭਾਸ਼ਾ ਵਿਚ ਪਹਿਲੀ ਸ਼ਰਤ ਨਾਮ ਜਪਣਾ ਹੈ:

*ਕਰਿ ਇਸਨਾਨੁ ਸਿਮਰਿ ਪ੍ਰਭੁ ਅਪਨਾ ਮਨ ਤਨ ਭਏ ਅਰੋਗਾ॥* *(ਪੰਨਾ ੬੧੧)*

ਗੁਰਬਾਣੀ ਨੂੰ ਗੁਰੂ ਰੂਪ ਜਾਣਨ ਦੀ ਬਾਰ-ਬਾਰ ਤਾਕੀਦ ਕੀਤੀ:

*ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ॥*

*ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ॥* *(ਪੰਨਾ ੯੮੨)*

ਗੁਰਬਾਣੀ ਅਨੁਸਾਰ ਜੀਵਨ-ਮੁਕਤ ਅਵਸਥਾ ਪ੍ਰਾਪਤ ਕਰਨੀ ਸਰਵੋਤਮ ਪ੍ਰਾਪਤੀ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਜੀਵਨ-ਮੁਕਤ ਹੋਣ ਲਈ ਮਾਰਗ-ਦਰਸ਼ਨ ਕਰਦੇ ਫੁਰਮਾਨ ਕਰਦੇ ਹਨ:

*ਪ੍ਰਭ ਕੀ ਆਗਿਆ ਆਤਮ ਹਿਤਾਵੈ॥ ਜੀਵਨ ਮੁਕਤਿ ਸੋਊ ਕਹਾਵੈ॥*
*ਤੈਸਾ ਹਰਖੁ ਤੈਸਾ ਉਸੁ ਸੋਗੁ॥ ਸਦਾ ਅਨੰਦੁ ਤਹ ਨਹੀ ਬਿਓਗੁ॥*
*ਤੈਸਾ ਸੁਵਰਨੁ ਤੈਸੀ ਉਸੁ ਮਾਟੀ॥ ਤੈਸਾ ਅੰਮ੍ਰਿਤੁ ਤੈਸੀ ਬਿਖੁ ਖਾਟੀ॥*
*ਤੈਸਾ ਮਾਨੁ ਤੈਸਾ ਅਭਿਮਾਨੁ॥ ਤੈਸਾ ਰੰਕੁ ਤੈਸਾ ਰਾਜਾਨੁ॥*
*ਜੋ ਵਰਤਾਏ ਸਾਈ ਜੁਗਤਿ॥ ਨਾਨਕ ਓਹੁ ਪੁਰਖੁ ਕਹੀਐ ਜੀਵਨ ਮੁਕਤਿ॥*
*(ਪੰਨਾ ੨੭੫)*

ਗੁਰਬਾਣੀ ਈਰਖਾ, ਦ੍ਵੈਤ ਦੀ ਅਗਨ ਵਿਚ ਜਲਦੇ ਮਨੁੱਖ ਦਾ ਕਲਿਆਣ ਮੰਗਦੀ ਹੈ। ਵਿਸ਼ਵ ਦੀ ਸਰਬ-ਮਨੁੱਖਤਾ ਲਈ ਸੁੱਖ, ਸ਼ਾਂਤੀ ਲਈ ਪ੍ਰਾਰਥਨਾ ਕਰਦੀ ਹੈ ਭਾਵੇਂ ਇਸ ਦੀ ਪ੍ਰਾਪਤੀ ਲਈ ਕੋਈ ਵੀ ਰਾਹ ਅਪਣਾਇਆ ਜਾਵੇ:

*ਜਗਤੁ ਜਲੰਦਾ ਰਖਿ ਲੈ ਆਪਣੀ ਕਿਰਪਾ ਧਾਰਿ॥*
*ਜਿਤੁ ਦੁਆਰੈ ਉਬਰੈ ਤਿਤੈ ਲੈਹੁ ਉਬਾਰਿ॥* *(ਪੰਨਾ ੮੫੩)*

ਅੱਜ ਦੇ ਵਿਗਿਆਨਕ ਯੁੱਗ ਵਿਚ ਵੀ ਬਹੁਤੀ ਮਨੁੱਖਤਾ ਧਰਮਾਂ ਦੀ ਸੰਕੀਰਣਤਾ ਕਾਰਨ ਵੈਰ-ਵਿਰੋਧ ਦੇ ਝਗੜਿਆਂ ਤੇ ਫਸਾਦਾਂ ਵਿਚ ਜੀਵਨ ਬਰਬਾਦ ਕਰ ਰਹੀ ਹੈ। ਅੱਜ ਸਾਰੀ ਮਨੁੱਖਤਾ ਨੂੰ *ਏਕੁ ਪਿਤਾ ਏਕਸ ਕੇ ਹਮ ਬਾਰਿਕ* ਦਾ ਸੰਦੇਸ਼ ਦੇਣ ਦੀ ਲੋੜ ਹੈ। ਗੁਰਬਾਣੀ ਬਾਰ-ਬਾਰ ਦ੍ਰਿੜ੍ਹ ਕਰਵਾਉਂਦੀ ਹੈ:

*ਸਭੇ ਸਾਝੀਵਾਲ ਸਦਾਇਨਿ ਤੂੰ ਕਿਸੈ ਨ ਦਿਸਹਿ ਬਾਹਰਾ ਜੀਉ॥* *(ਪੰਨਾ ੯੭)*

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਿੱਖਿਆ ਅਨੁਸਾਰ ਸਾਰੀ ਮਨੁੱਖਤਾ ਦਾ ਇੱਕੋ ਧਰਮ ਹੈ, ਸੱਚ ਨੂੰ ਧਾਰਨ ਕਰਨਾ, ਸੱਚੇ ਅਮਲਾਂ ਰਾਹੀਂ ਮਨੁੱਖਤਾ ਦੀ ਸੇਵਾ ਕਰਨੀ ਅਤੇ ਸਚਿਆਰ ਪਦ ਨੂੰ ਪ੍ਰਾਪਤ ਕਰਨਾ:

*ਸਰਬ ਸਬਦੰ ਏਕ ਸਬਦੰ ਜੇ ਕੋ ਜਾਣੈ ਭੇਉ॥*
*ਨਾਨਕੁ ਤਾ ਕਾ ਦਾਸੁ ਹੈ ਸੋਈ ਨਿਰੰਜਨ ਦੇਉ॥* *(ਪੰਨਾ ੪੬੯)*

ਗੁਰਬਾਣੀ ਅਨੁਸਾਰ ਸਾਰੀ ਮਨੁੱਖਤਾ ਆਪੋ-ਆਪਣੇ ਵਿਰਸੇ ਵਿਚ ਪ੍ਰਾਪਤ ਹੋਏ ਧਰਮ/ਮਜ਼ਹਬ ਵਿਚ ਰਹਿ ਕੇ, ਸੱਚੇ-ਸੁੱਚੇ ਮਨੁੱਖ ਬਣਨ, ਫੇਰ ਭਾਵੇਂ ਕੋਈ ਹਿੰਦੂ ਹੋਵੇ ਜਾਂ ਮੁਸਲਮਾਨ, ਈਸਾਈ ਜਾਂ ਯਹੂਦੀ, ਸਿੱਖ ਹੋਵੇ ਜਾਂ ਬੋਧੀ। ਬਾਹਰਲੇ ਪਹਿਰਾਵੇ ਨਾਲ ਕੋਈ ਫਰਕ ਨਹੀਂ ਪੈਂਦਾ, ਪਰ ਮੁੱਢਲੇ ਗੁਣਾਂ ਦਾ ਧਾਰਨੀ ਹੋਣਾ ਆਵੱਸ਼ਕ ਹੈ, ਤਾਂ ਹੀ ਜੀਵਨ ਸੁਖੀ ਸੁਹੇਲਾ ਹੋਵੇਗਾ, ਗੁਰਬਾਣੀ ਵਿਚ ਐਸੇ ਅਨੇਕ ਪ੍ਰਮਾਣ ਪ੍ਰਾਪਤ ਹਨ ਜਿਨ੍ਹਾਂ ਵਿਚ ਚੰਗੇ ਸਿੱਖ, ਸੱਚੇ-ਸੁੱਚੇ ਮੁਸਲਮਾਨ, ਪੂਜਯ ਬ੍ਰਾਹਮਣ, ਅਸਲ ਖੱਤਰੀ, ਸੱਚੇ ਯੋਗੀ ਦੀ ਪਰਿਭਾਸ਼ਾ ਅਤੇ ਲੱਛਣ ਦੱਸੇ ਹਨ। ਸੱਚਾਈ ਅਤੇ ਨੇਕੀ ਉੱਚੇ ਕਿਰਦਾਰ ਵਿਚ ਹੈ ਨਾ ਕਿ ਬਾਹਰੀ ਦਿਖਾਵੇ ਦੇ ਭੇਖਾਂ ਵਿਚ। ■

# ਸ਼ਬਦ: ਪ੍ਰਕ੍ਰਿਆਤਮਕ ਚਿੰਤਨ

*-ਡਾ. ਦੇਵਿੰਦਰ ਸਿੰਘ 'ਵਿਦਿਆਰਥੀ'**

ਸ਼ਬਦ ਦੇ ਪ੍ਰਕ੍ਰਿਆਤਮਕ ਚਿੰਤਨ ਦੇ ਅਨੇਕ ਮਾਰਗ ਸੰਭਵ ਹੋ ਸਕਦੇ ਹਨ, ਜਿਵੇਂ ਵਿਗਿਆਨਕ: ਭੌਤਿਕ, ਭਾਸ਼ਾ ਸ਼ਾਸਤਰੀ, ਸਮਾਜ ਸ਼ਾਸਤਰੀ, ਦਰਸ਼ਨ ਸ਼ਾਸਤਰੀ ਅਤੇ ਅਧਿਆਤਮਕ ਡੀਠ ਤੋਂ। ਜਿਸ ਪ੍ਰਕਰਣ ਵਿਚ ਅਸੀਂ ਏਥੇ ਵਿਚਾਰ ਕਰ ਰਹੇ ਹਾਂ, ਉਸ ਵਿਚ ਸਭ ਤੋਂ ਮਹੱਤਵਪੂਰਨ ਦ੍ਰਿਸ਼ਟੀਕੋਣ ਗੁਰਮਤਿ ਦੇ ਸੰਦਰਭ ਦਾ ਹੀ ਹੈ। ਆਪਣੇ ਅਧਿਐਨ ਵਿਚ ਅਸੀਂ ਸਾਰੇ ਬੋਧ-ਮਾਰਗਾਂ ਦੀ ਸਹਾਇਤਾ ਲੈ ਕੇ ਅੱਗੇ ਵਧਣਾ ਮੁਨਾਸਿਬ ਸਮਝਾਂਗੇ, ਪਰ ਇਹ ਸਹਾਇਤਾ ਉਸ ਹੱਦ ਤਕ ਹੀ ਸੀਮਤ ਹੋਵੇਗੀ ਜਿਸ ਹੱਦ ਤਕ ਇਹ ਗੁਰਮਤਿ-ਚਿੰਤਨ ਦੇ ਮਾਰਗ ਵਿਚ ਅਵਰੋਧਕ ਨਾ ਹੋ ਕੇ, ਗਤੀ-ਦਾਇਕ ਸਿੱਧ ਹੋਵੇਗੀ। ਗੁਰਮਤਿ ਸਾਡੇ ਚਿੰਤਨ ਦਾ ਬੁਨਿਆਦੀ ਧੁਰਾ ਹੋਵੇਗਾ।

ਸ਼ੰਕਾਵਾਦੀ ਅਤੇ ਵਿਤੰਡਾਵਾਦੀ ਹੁੱਜਤਾਂ ਨੂੰ ਅੱਖੋਂ ਉਹਲੇ ਕਰ ਕੇ ਧੀਰਜ ਨਾਲ ਦੇਖਣ ਦਾ ਯਤਨ ਕਰੀਏ ਤਦ ਗੁਰਮਤਿ ਦਾ ਵਿਗਿਆਨਕ ਸੋਚ ਨਾਲ ਕਿਸੇ ਵਿਰੋਧਾਤਮਕ ਟਕਰਾਉ ਦਾ ਅਵਸਰ ਬਹੁਤੇ ਧਾਰਮਿਕ ਮਤਾਂ ਦੇ ਮੁਕਾਬਲੇ, ਅਕਸਰ ਨਹੀਂ ਹੀ ਆਉਂਦਾ। ਗੁਰਮਤਿ ਵਿਚ ਮਾਨਵੀ ਅਨੁਭਵਾਂ ਨੂੰ ਆਮ ਕਰਕੇ ਅਨੁਭੂਤ-ਸੱਚ ਹੋਣ ਕਾਰਨ, ਅਟੱਲ ਸੱਚ ਦੇ ਨੇੜੇ ਕਬੂਲਿਆ ਗਿਆ ਹੈ। ਗੁਰਬਾਣੀ ਕੇਵਲ ਇਹੋ ਨਹੀਂ ਮੰਨਦੀ ਕਿ:

*ਹਰਿ ਕਾ ਸੇਵਕੁ ਸੋ ਹਰਿ ਜੇਹਾ॥* *(ਪੰਨਾ ੧੦੭੬)*

ਸਗੋਂ ਗੁਰਬਾਣੀ ਦਾ ਤਾਂ ਦ੍ਰਿੜ੍ਹ ਫੈਸਲਾ ਹੈ:

*ਹਰਿ ਜਨ ਹਰਿ ਅੰਤਰੁ ਨਹੀਂ . . . ॥* *(ਪੰਨਾ ੧੪੨੮)*

ਇਹ ਵੀ ਸਪੱਸ਼ਟ ਆਖਿਆ ਹੈ:

*ਦੂਜਾ ਕਉਣੁ ਕਹਾ ਨਹੀ ਕੋਈ॥* *(ਪੰਨਾ ੨੨੩)*

ਗੁਰਮੁਖਾਂ ਨੂੰ ਜੋ ਗੁਰਬਾਣੀ ਦੇ ਸੰਜਮ ਵਿਚ ਨਿੱਠ ਕੇ ਸੱਚ ਦੇ ਮਾਰਗ ਉੱਤੇ ਚਲਦੇ ਹੋਏ, ਆਪਣਾ ਜੀਵਨ ਹੰਢਾਉਂਦੇ ਹਨ, ਗੁਰਬਾਣੀ ਪੂਰਾ ਯਕੀਨ ਦੁਆਉਂਦੀ ਹੈ ਕਿ *ਗੁਰਸਿਖਾ ਕੀ ਘਾਲ ਥਾਇ ਪਈ* ਅਤੇ ਇਹ ਵੀ ਕਿ ਉਨ੍ਹਾਂ ਦੇ ਕਿਸੇ ਕਾਰਜ ਦਾ ਲੇਖਾ ਲੈਣ ਲਈ *ਜਮ ਕੰਕਰੁ ਨੇੜਿ ਨ ਆਵਈ* ਕਿਉਂਕਿ ਗੁਰੂ ਉਨ੍ਹਾਂ ਦਾ ਜਾਮਨ ਹੈ। ਭਾਵੇਂ ਮਨਮੁਖਾਂ ਨੂੰ ਇਹ ਸਹੂਲਤ ਨਹੀਂ, ਧਰਮ ਰਾਜ ਉਨ੍ਹਾਂ ਤੋਂ ਜ਼ਰੂਰ ਲੇਖਾ ਮੰਗੇਗਾ ਅਤੇ ਜਿਨ੍ਹਾਂ ਦੇ ਮਾਮਲੇ ਵਿਚ *ਬਾਕੀ ਨਿਕਸੀ ਭਾਰੀ* ਵਾਲੀ ਸਥਿਤੀ ਆਵੇਗੀ, ਉਨ੍ਹਾਂ ਦੇ ਹਿੱਸੇ ਹਿਸਾਬ ਚੁਕਾਉਣਾ ਹੀ ਆਵੇਗਾ। ਯਕੀਨਨ ਅਜਿਹੀ ਵੰਡ ਪੈ ਜਾਣ ਉੱਤੇ ਹੀ ਇਹ ਨਿਆਂ ਦਾ ਵਾਕ ਆਉਂਦਾ ਹੈ:

*ਖਰੇ ਖਜਾਨੈ ਪਾਈਅਹਿ ਖੋਟੇ ਸਟੀਅਹਿ ਬਾਹਰ ਵਾਰਿ॥* *(ਪੰਨਾ ੧੪੩)*

**ਸ੍ਰਿਸ਼ਟੀ ਰਚਨਾ ਦਾ ਅੰਗ:** ਸ਼ਬਦ ਦੀ ਮਹੱਤਤਾ ਸ੍ਰਿਸ਼ਟੀ ਦੇ ਜੀਵਨ ਵਿਚ ਇਹ ਸਾਧਨ ਸਮਾਨ ਹੈ, ਉਸ ਤੋਂ ਵਿਲੱਖਣ ਕੁਝ ਨਹੀਂ। ਸ੍ਰਿਸ਼ਟੀ-ਰਚਨਾ ਦਾ 'ਹੁਕਮ' ਲਾਗੂ ਹੋਣ ਤੋਂ ਪਹਿਲਾਂ ਹਰ ਪਾਸੇ ਸੁੰਨ ਹੀ ਸੁੰਨ ਛਾਇਆ ਸੀ ਤਾਂ ਅਚਾਨਕ 'ਹੁਕਮ' ਵਜੂਦ ਵਿਚ

**ਗੁਰਪੁਰਵਾਸੀ*

ਆਇਆ। ਲਿਖਿਆ ਹੈ: *ਕੀਤਾ ਪਸਾਉ ਏਕੋ ਕਵਾਉ* ਇਹ ਹੁਕਮ ਹੀ ਪਹਿਲਾਂ ਸ਼ਬਦ ਸੀ। ਪਰ ਇਹ ਕਦੋਂ ਅਤੇ ਕਿਵੇਂ ਹੋਇਆ ਸੀ? ਉਸੇ ਬਾਰੇ ਗੁਰਵਾਕ ਹੈ:

*ਥਿਤਿ ਵਾਰੁ ਨਾ ਜੋਗੀ ਜਾਣੈ ਰੁਤਿ ਮਾਹੁ ਨਾ ਕੋਈ॥*
*ਜਾ ਕਰਤਾ ਸਿਰਠੀ ਕਉ ਸਾਜੇ ਆਪੇ ਜਾਣੈ ਸੋਈ॥* *(ਪੰਨਾ ੪)*

**ਰਚਨਾ ਤੇ ਤੱਤ:** ਰਚਨਾ ਦਾ ਹੁਕਮ ਨਿਯਤ ਹੋਣ ਤੋਂ ਪਹਿਲਾਂ, ਹਰਕਤ-ਹੀਣ ਅਥਵਾ ਸੁੰਨ ਸੀ। ਇਸ ਸੁੰਨ ਦੀ ਦਸ਼ਾ ਦਾ ਵਰਣਨ ਪੌਰਾਣਿਕ ਸ਼ਬਦਾਵਲੀ ਵਿਚ 'ਕਾਲ' ਦੀ ਗਿਣਤੀ ਪੂਰਬਲੀ ਮਹਾ-ਪਰਲੈ ਦੀ ਉਹ ਕਾਲੀ ਰਾਤ੍ਰੀ ਕਹੀ ਜਾ ਸਕਦੀ ਹੈ ਜੋ ਮਨ-ਅੰਤਰਾਂ ਤੋਂ ਪਹਿਲਾਂ ਵਰਤਮਾਨ ਸੀ ਅਤੇ ਗੁਰਬਾਣੀ ਨੇ ਜਿਸ ਨੂੰ *ਆਦਿ ਸਚੁ ਜੁਗਾਦਿ ਸਚੁ* ਆਖ ਕੇ ਪ੍ਰਗਟ ਕੀਤਾ ਹੈ। 'ਹੁਕਮ' ਦੇ ਇਕ ਕੁਵਾਉ ਦੇ ਲਾਗੂ ਹੋਣ ਅਤੇ ਸਥਿਤੀ ਵਿਚ ਆਉਣ ਵਿਚਕਾਰਲਾ ਪਲ ਹੀ ਉਹ ਪਲ ਗਿਣਿਆ ਜਾ ਸਕਦਾ ਹੈ। ਜਿਸ ਨੂੰ *ਆਦਿ ਸਚੁ* ਕਿਹਾ ਜਾ ਸਕਣਾ ਸੰਭਵ ਹੈ। ਸ੍ਰੀਰਾਗ ਦੇ ਪੰਦਰ੍ਹਵੇਂ ਪਦੇ ਵਿਚ ਰਚਨਾ-ਕ੍ਰਮ ਇਸ ਤਰ੍ਹਾਂ ਬਿਆਨਿਆ ਹੈ:

*ਸਾਚੇ ਤੇ ਪਵਨਾ ਭਇਆ ਪਵਨੈ ਤੇ ਜਲੁ ਹੋਇ॥*
*ਜਲ ਤੇ ਤ੍ਰਿਭਵਣੁ ਸਾਜਿਆ ਘਟਿ ਘਟਿ ਜੋਤਿ ਸਮੋਇ॥* *(ਪੰਨਾ ੧੯)*

**ਜੋਤਿ ਦਾ ਨਿਰਣਾ:** ਇਸੇ ਥਾਂ ਜੋਤਿ ਦੇ ਟਿਕਾਣ ਦਾ ਵਰਣਨ ਆ ਗਿਆ ਹੈ। ਇਹ ਜੋਤਿ ਸੰਸਾਰ ਦੀ ਸਿਰਜਣਹਾਰ ਹੈ:

*ਇਹੁ ਮਨੁ ਸਾਚਿ ਸੰਤੋਖਿਆ ਨਦਰਿ ਕਰੇ ਤਿਸੁ ਮਾਹਿ॥*
*ਪੰਚ ਭੂਤ ਸਚਿ ਭੈ ਰਤੇ ਜੋਤਿ ਸਚੀ ਮਨ ਮਾਹਿ॥* *(ਪੰਨਾ ੧੯)*

ਇਹ 'ਪੰਚ ਭੂਤ' ਜਿਸ ਭੈ ਵਿਚ ਰਚੇ ਹੋਏ ਅਰਥਾਤ ਜਿਸ ਭੈ ਵਿਚ ਜਕੜੇ ਹੋਏ ਹਨ, ਉਹ ਭੈ ਉਸ ਸੱਚ ਦਾ ਹੈ ਜੋ ਜੋਤਿ ਹੋ ਕੇ 'ਮਨਿ' ਵਿਚ ਟਿਕਾਇਆ ਹੋਇਆ ਹੈ ਅਤੇ ਜੋ ਸੰਸਾਰ ਦੀ ਰਚਨਾ ਕਰਨ ਵਾਲਾ ਹੈ। ਇਸ ਦਾ ਖੁਲਾਸਾ ਜਪੁਜੀ ਸਾਹਿਬ ਵਿਚ ਕਹਿ ਦਿੱਤਾ ਹੈ, ਜਿੱਥੇ ਇਹ ਫੁਰਮਾਨ ਹੈ:

*ਏਕਾ ਮਾਈ ਜੁਗਤਿ ਵਿਆਈ ਤਿਨਿ ਚੇਲੇ ਪਰਵਾਣੁ॥*
*ਇਕੁ ਸੰਸਾਰੀ ਇਕੁ ਭੰਡਾਰੀ ਇਕੁ ਲਾਏ ਦੀਬਾਣੁ॥* *(ਪੰਨਾ ੭)*

**ਜੋਤਿ ਦਾ ਰਹੱਸ:** ਆਓ, ਜ਼ਰਾ ਅਭਿਧਾਨ ਵਿੱਦਿਆ ਦਾ ਸਹਾਰਾ ਵੀ ਲੈ ਲਈਏ। ਤੇਜ ਦੇ ਅਭਿਧਾਤਮਕ ਅਰਥ ਚਾਨਣ ਅਤੇ ਨਿੱਘ ਦੇਣ ਵਾਲਾ ਸ੍ਰੋਤ ਹਨ। ਚਾਨਣ ਸੰਕੇਤਕ ਹੈ ਗਿਆਨ ਦਾ ਅਤੇ ਨਿੱਘ ਸੰਕੇਤਕ ਹੈ ਜੀਵਨ-ਦਾਨ ਦਾ। ਤਿੰਨ ਦੇਵਤਿਆਂ ਦੇ ਸੰਕਲਪ ਵਿਚ ਸੰਸਾਰੀ ਬ੍ਰਹਮਾ ਹੈ, ਭੰਡਾਰੀ ਵਿਸ਼ਣੂ ਹੈ ਅਤੇ ਦੀਬਾਣ ਲਾ ਕੇ ਚੰਗੇ ਮੰਦੇ ਦਾ ਨਿਰਣਾ ਕਰਨ ਵਾਲਾ ਸ਼ਿਵ ਹੈ। ਬ੍ਰਹਮਾ ਲਾਖਣਿਕ ਪੱਖ ਤੋਂ ਵੇਦਾਂ ਦਾ ਰਚਣਹਾਰਾ ਮੰਨਿਆ ਜਾਣ ਦੇ ਕਾਰਨ, ਗਿਆਨ ਦਾ ਦਾਤਾ ਵੀ ਹੈ। ਇਸ ਲਈ ਉਹ ਗਿਆਨ ਦੇ ਚਾਨਣ ਦਾ ਸ੍ਰੋਤ ਵੀ ਹੈ ਅਤੇ ਦੇਵਤਿਆਂ ਦਾ ਪਿਤਾਮਾ ਹੋਣ ਦੇ ਨਾਤੇ ਸੰਸਾਰੀ ਜੀਵਨ-ਕ੍ਰਿਆ ਦਾ ਮੋਢੀ ਵੀ। ਵੇਦ ਵਿਚ ਬ੍ਰਹਮਾ ਅਤੇ ਸਾਵਿਤਰੀ ਦੀ ਕਥਾ ਵੀ ਇਸੇ ਲੜੀ ਦੀ ਕੜੀ ਹੈ।

**ਗਤੀ ਹੀ ਜੋਤਿ ਅਤੇ ਸ਼ਬਦ ਹੈ:** ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਬਚਨ ਹੈ:

*ਜਬ ਉਦਕਰਖ ਕਰਾ ਕਰਤਾਰਾ॥ ਪ੍ਰਜਾ ਧਰਤ ਤਬ ਦੇਹ ਅਪਾਰਾ॥*

*ਜਬ ਆਕਰਖ ਕਰਤ ਹੋ ਕਬਹੂੰ॥ ਤੁਮ ਮੈ ਮਿਲਤ ਦੇਹ ਧਰ ਸਬਹੂੰ॥*
*(ਚੌਪਈ ਸਾਹਿਬ)*

ਇਹ ਆਕਰਖ ਅਤੇ ਉਦਕਰਖ ਦੀਆਂ ਕ੍ਰਿਆਵਾਂ ਕੇਂਦਰੋਂਨਮੁਖੀ ਅਤੇ ਕੇਂਦਰ ਬਿਮੁਖੀ ਗਤੀ ਦੀਆਂ ਕ੍ਰਿਆ ਵਿਧੀਆਂ ਹਨ। ਇਹ ਸਾਧਾਰਨ ਵਿਗਿਆਨ ਦਾ ਵਿਦਿਆਰਥੀ ਵੀ ਜਾਣਦਾ ਹੈ ਕਿ ਭੌਤਿਕ ਵਿੱਦਿਆ ਵਿਚ ਹਰ ਗਤੀ ਸੰਘਰਸ਼ ਦਾ ਮੂਲ ਹੈ ਅਤੇ ਸੰਘਰਸ਼ ਦੀ ਗਤੀ ਦਾ ਇਕ ਗੁਣ 'ਊਰਜਾ' ਜੀਵਨ-ਵਾਹਿਕ ਸ਼ਕਤੀ ਹੈ ਅਤੇ ਜੋਤਿ ਦਾ ਹੀ ਰੂਪ ਹੈ।

**ਸ਼ਬਦ ਹੀ ਬ੍ਰਹਮ ਹੈ:** ਹੁਣ ਤੁਸੀਂ ਦੇਖੋ ਕਿ ਮਿਥਿਹਾਸਕ ਬ੍ਰਹਮਾ ਦੀ ਸੰਕੇਤਕ ਹੋਂਦ, ਇੱਕੋ ਵਕਤ ਨਿੱਘ (ਊਰਜਾ) ਅਤੇ ਰੋਸ਼ਨੀ (ਗਿਆਨ) ਦਾ ਸੋਮਾ ਹੈ। ਇਸ ਲਈ ਇਹ ਮੰਨਣ ਵਿਚ ਖੇਚਲ ਨਹੀਂ ਹੋਣੀ ਚਾਹੀਦੀ ਕਿ ਬ੍ਰਹਮਾ ਅਸਲ ਵਿਚ ਉਦਕਰਖ ਦਾ ਮੂਲ ਬਣਨ ਵਾਲੀ ਜੋਤਿ ਅਤੇ ਗਤੀਮਾਨਤਾ ਦਾ ਗੁਣ ਹੈ। ਇਹ ਕ੍ਰਿਆਸ਼ੀਲ ਗਤੀ ਮਾਨਤਾ ਦੁਆਰਾ, ਤੱਤਾਂ ਦਾ ਸੰਘਰਸ਼-ਸੇਕ ਵਿਚ ਢਲਣਾ-ਗਲਣਾ ਤੇ ਕ੍ਰਮਿਕ ਵਿਕਾਸ ਹੀ ਹੁਕਮ ਹੈ ਤੇ ਬ੍ਰਹਮਾ ਨਾਉ ਨਾਲ ਜਾਣੀ ਜਾਂਦੀ ਵੇਦਿਕ ਹੋਂਦ ਹੀ ਸ਼ਬਦ ਵੀ ਹੈ ਕਿਉਂਕਿ ਹੁਕਮ ਦਾ ਪ੍ਰਕਾਸ਼ ਸ਼ਬਦ ਰਾਹੀਂ ਹੀ ਰੂਪਮਾਨ ਹੋ ਸਕਦਾ ਹੈ। ਇਸੇ ਕਾਰਨ ਪਰੰਪਰਾ 'ਸ਼ਬਦ ਬ੍ਰਹਮ' ਦਾ ਸੰਕਲਪ ਧਾਰਦੀ ਆਈ ਹੈ। ਜੋਤਿ, ਸ਼ਬਦ, ਜੀਨ ਅਤੇ ਬ੍ਰਹਮ ਜਾਂ ਹੁਕਮ ਇੱਕੋ ਹਨ।

**ਵਿਕਾਸ ਦੇ ਉੱਘੜਦੇ ਕਦਮ:** ਅਜੇ ਇਹ ਸ਼ਬਦ 'ਸੁੰਨ' ਦੀਆਂ ਰਗਾਂ ਵਿਚ ਸੁਰਕਦੀ ਗਤੀ ਦੀ ਜੰਮਣ ਚੀਕ ਹੀ ਸੀ, ਸਮਾਂ ਪਾ ਕੇ ਇਸ ਨੂੰ ਭਾਵਾਂ ਦਾ ਪਾਹ ਚੜ੍ਹਨ ਲੱਗਾ। ਆਤਮ ਅਭਿਵਿਅਕਤੀ ਦੀ ਭੁੱਖ ਨੇ ਛੇਤੀ ਹੀ 'ਸ਼ਬਦ' ਨੂੰ ਕੰਠ ਦੀ ਵਲਗਣ ਤੋਂ ਬਾਹਰ ਤਕ ਆਉਣ ਦਾ ਚੱਜ ਸਿਖਾ ਦਿੱਤਾ। ਕੰਠ ਤੋਂ ਨਿਸਰਦਾ, ਭਾਵ ਅਤੇ ਅਰਥ ਬੋਧ ਤੋਂ ਸੱਖਣਾ, 'ਸ਼ਬਦ' ਦਾ ਇਹ ਕੁਆਰਾ ਰੂਪ-ਸਰੂਪ ਪਿੱਛੋਂ ਦੇ ਵਿਦਵਾਨਾਂ ਨੇ ਦੋ ਕੋਟੀਆਂ ਵਿਚ ਵੰਡਿਆ। ਇਹ ਕੋਟੀਆਂ ਸਨ 'ਅ-ਯਤਨਕ' ਅਤੇ 'ਸ-ਯਤਨਕ'। ਸ਼ਬਦ ਦੀ ਪ੍ਰਗਟਾਵੇ ਵਾਲੀ ਸਥਿਤੀ ਅਧਿਕਾਰ ਵਿਚ ਲਿਆਉਣ ਲਈ ਮਾਨਵੀ ਮਨ ਮਚਲਣ ਲੱਗਾ ਸੀ। ਇਸ ਦਸ਼ਾ ਵਿਚ ਇਨ੍ਹਾਂ 'ਸ-ਯਤਨਕ' ਅਤੇ 'ਅ-ਯਤਨਕ' ਗਤੀਆਂ ਨੂੰ 'ਆਹਤ' ਅਤੇ 'ਅਨਾਹਤ' ਆਖ ਕੇ ਪਛਾਣਿਆ ਗਿਆ।

ਅਨਾਹਤ ਸ਼ਬਦ ਦੀ ਗਤੀ ਅੰਤਰਆਤਮੇ ਸੀ, ਇਸ ਲਈ ਅਧਿਆਤਮੀਆਂ, ਯੋਗੀਆਂ, ਪਖੰਡੀਆਂ ਦੀ ਜਾਗੀਰ ਹੋ ਗਈ। ਆਹਤ-ਸ਼ਬਦ ਹੀ ਪ੍ਰਤੀਤ ਪ੍ਰਤੱਖ ਵਿਚ ਸਾਧਾਰਨ ਬੰਦੇ ਨੂੰ ਵੀ ਕਰਵਾਈ ਜਾ ਸਕਦੀ ਸੀ, ਇਸ ਨੂੰ ਭਾਵਨਾ ਦੀ ਪਾਣ ਨੇ, ਧੁਰ ਅੰਦਰ ਤਕ ਸਿੰਜਰ ਕੇ, ਭਾਵੁਕਤਾ ਦੇ ਰੰਗਾਂ ਵਿਚ ਰੰਗੀਜਣ ਜੋਗਾ ਕਰ ਲਿਆ। ਹੁਣ ਇਸ ਵਿਚ ਗੁਲਕਾਰੀਆਂ ਹੋਣ ਲੱਗੀਆਂ। ਪਹਿਲਾਂ ਇਹ ਨਾਦ ਦੇ ਰੂਪ ਵਿਚ ਉਭਰਿਆ, ਫੇਰ ਇਹੋ ਰਾਂਗਲਾ ਸ਼ਬਦ ਰਾਗ (ਜਿਸ ਦਾ ਇਕ ਅਰਥ ਰੰਗਿਆ ਜਾਣਾ ਜਾਂ ਰੰਗਿਆ ਹੋਇਆ ਹੋਣਾ ਹੈ) ਬਣ ਕੇ ਨਿੱਤ ਨਵੇਂ ਫੁਟਾਰੇ ਦਾ ਮੁੱਖ ਸਾਧਨ ਹੋ ਨਿਬੜਿਆ। ਗੁਰਬਾਣੀ ਦਾ ਕਥਨ ਹੈ:

*ਰਾਗੈ ਨਾਦੈ ਬਾਹਰਾ ਇਨੀ ਹੁਕਮੁ ਨ ਬੂਝਿਆ ਜਾਇ॥ (ਪੰਨਾ ੧੪੨੩)*

ਉੱਪਰ ਸ਼ਬਦ ਦੀ ਪ੍ਰਕ੍ਰਿਆ ਨੂੰ ਗਤੀ ਸੰਘਰਸ਼ ਦੇ ਸੰਕਲਪਾਂ ਨਾਲ ਜੋੜ ਕੇ ਵਾਚਨ ਸਮਝਣ ਦਾ ਯਤਨ ਕੀਤਾ ਗਿਆ ਹੈ। ਚਰਚਾ ਆਪਣੀ ਚਹੁੰਕੁੰਟੀ ਵਿਚ ਰਹਿੰਦਿਆਂ, ਧੁਰੇ ਤੋਂ

ਲੰਘ ਕੇ ਪਰਿਧੀ ਦੇ ਖੇਤਰ ਤਕ ਅੱਪੜ ਗਈ ਹੈ, ਇਹ ਵਿਸਤਾਰ ਦਾ ਅੰਤ ਨਹੀਂ, ਮੁੱਢ ਹੈ। ਰਾਗ ਬਾਰੇ ਵੇਦਿਕ ਕਾਲ ਤੋਂ ਜੋ ਧਾਰਨਾ ਚਲੀ ਆਈ ਹੈ, ਉਹ ਯਜੁਰ ਵੇਦ (੯:੧) ਵਿਚ ਕਹੀ ਹੈ: "ਪ੍ਰਭੂ! ਮੇਰੇ ਵਿਹੜੇ ਆਲਸ, ਨਿਰਾਸ਼ਾ, ਥਕਾਨ ਦਾ ਕੂੜਾ ਪਸਰ ਗਿਆ ਹੈ। ਦਿੱਵਯ-ਗੰਧਰਵ (ਸੂਰਜ) ਨੂੰ ਘੱਲੋ, ਇਸ ਨੂੰ ਹੂੰਝ ਜਾਵੇ!" ਏਥੇ ਸੂਰਜ ਦੇ ਰੂਪ ਵਿਚ, ਦੇਵ ਗੰਧਰਵ (ਦੇਵਤਿਆਂ ਵਿਚ ਰਾਗ ਦਾ ਧਨੀ) ਦਾ ਸੰਕਪਲ ਵਿਚਾਰ ਜਗਾਊ ਕਿਹਾ ਜਾ ਸਕਦਾ ਹੈ ਕਿਉਂਕਿ ਸੂਰਜ ਤੇਜ ਦਾ ਪੁੰਜ ਹੈ ਅਤੇ ਸ਼ਬਦ ਨੂੰ ਪਿੱਛੇ ਤੇਜ-ਮੂਰਤ ਦਿਖਾਇਆ ਗਿਆ ਹੈ।

ਪਰਿਧੀ ਦਾ ਦੂਜਾ ਸੰਕਲਪ ਹੈ 'ਨਾਦ'। ਪੰਜਾਬ ਦਾ ਜੰਮਪਲ ਅਤੇ ਦੱਖਣ ਦੇ ਰਜਵਾੜਿਆਂ ਵੱਲੋਂ ਸਤਿਕਾਰਿਆ ਮਹਾਨ ਸੰਗੀਤ-ਸ਼ਾਸਤਰੀ, ਪੰਡਿਤ ਸਮਨਾਥ, ਆਪਣੀ ਅਮਰ ਕ੍ਰਿਤੀ 'ਰਾਗ ਵਿਬੋਧ' (੨:੨੦-੨੧) ਵਿਚ ਕਹਿੰਦਾ ਹੈ- "ਆਤਮਾ ਜਦੋਂ ਕੁਝ ਕਹਿਣਾ ਚਾਹੁੰਦੀ ਹੈ, ਵਿਚ ਇਕ ਓਦੋਂ ਰਿਦੇ-ਤੰਦਾਂ ਨੂੰ ਝੰਕਾਰਦੀ ਹੈ। ਮਾਨਸ ਦੀ ਹਲਚਲ ਅੰਤਹਕਰਣ ਵਿਚ ਇਕ ਅਗਨੀ (ਜੋਤਿ) ਉਪਜਾਉਂਦੀ ਹੈ ਤਾਂ ਵਾਯੂ ਦਾ ਬ੍ਰਹਮ-ਗ੍ਰੰਥੀ ਵਿਚ ਫੁਰਣਾ ਹੁੰਦਾ ਹੈ। ਇਹ ਵਾਯੂ ਨਾਭੀ ਤੋਂ ਉਠ ਕੇ ਕੰਠ ਅਤੇ ਮਸਤਕ ਨੂੰ ਟੁੰਬਦਾ ਹੋਇਆ, ਮੂੰਹ ਰਾਹੀਂ ਨਾਦ ਹੋ ਕੇ ਪ੍ਰਗਟ ਹੁੰਦਾ ਹੈ। ਹਿੱਕ, ਕੰਠ ਅਤੇ ਮਸਤਕ ਵਿਚ ਗੂੰਜਣ ਵਾਲਾ ਇਹ ਨਾਦ ਹੀ ਰਾਗ ਦਾ ਵਿਸ਼ਾ ਬਣਦਾ ਹੈ।" ਇਹ ਰਾਗ ਦਾ ਸੰਕਲਪ ਬਹੁ-ਵਿਸਤਾਰੀ ਹੈ।

ਸਾਂਭਵ ਦਰਸ਼ਨ, ਦੇ ਇਕ ਕਥਨ ਦਾ ਸੂਖਮ ਸਾਰ ਇਸ ਤਰ੍ਹਾਂ ਕਿਹਾ ਜਾ ਸਕਦਾ ਹੈ: "ਸ਼ਿਵ ਅਤੇ ਸ਼ਕਤੀ ਆਦਿ-ਤੱਤ ਹਨ। ਸ਼ਿਵ ਪ੍ਰਕਾਸ਼-ਰੂਪ (ਜੋਤਿ ਸਰੂਪ) ਹੈ, ਸ਼ਕਤੀ ਸਫੁਰਤੀ (ਗਤੀਮਾਨ) ਹੈ। ਸ਼ਿਵ ਅਤੇ ਸ਼ਕਤੀ ਦੇ ਮਿਲਣ ਵਿਚ ਬਿੰਦੂ ਦਾ ਵਿਕਾਸ ਹੁੰਦਾ ਹੈ, ਉਸ ਵਿੱਚੋਂ ਨਾਦ (ਨਾਰੀ ਤੱਤ) ਨਿਖੜ ਕੇ ਬਿੰਦੁਮੂਲ (ਸ਼ਿਵ ਤੱਤ) ਵਿਚ ਖਚਿਤ ਹੋ ਜਾਂਦਾ ਹੈ। ਬਿੰਦੂ ਅਤੇ ਨਾਦ ਮਿਲ ਕੇ ਮਿਸ਼ਰ-ਬਿੰਦੂ ਸਦਾਉਂਦੇ ਹਨ। ਮਿਸ਼ਰ-ਬਿੰਦੂ ਦੇ ਇਹ ਦੋਵੇਂ ਅੰਸ਼ 'ਵਾਕ' ਅਤੇ 'ਅਰਥ' ਦੇ ਉਪਾਦਾਨ ਕਹੇ ਜਾਂਦੇ ਹਨ।" ਸ਼ਿਵ, ਸੰਸਕ੍ਰਿਤ ਵਰਣਮਾਲਾ ਦਾ ਆਦਿ ਅੱਖਰ 'ਆ' ਹੈ ਅਤੇ ਸ਼ਕਤੀ ਹੈ ਅੰਤਲਾ ਅੱਖਰ 'ਹਾ'। ਇਸ ਦਾਰਸ਼ਨਿਕ ਉਦਭਾਵਨਾ ਵਿਚ ਵੀ 'ਜੋਤਿ' ਅਤੇ 'ਗਤੀ' ਦੇ ਸੰਦਰਭ ਕਾਰਜ-ਸ਼ੀਲ ਦੇਖੀਦੇ ਹਨ।

ਸ਼ਬਦ ਅਤੇ ਅਰਥ ਦੀ ਸਾਂਝੀ ਗਤਿ ਦੇ ਰਾਹ ਵਿਚ ਇਕ ਡੂੰਘਾ ਟੋਆ ਮੰਤ੍ਰ-ਕ੍ਰਿਆ ਦਾ ਹੈ। ਮੰਤ੍ਰ, ਅਸਲ ਵਿਚ ਕੁਝ ਉਹ ਗਿਣਵੇਂ ਸ਼ਬਦ ਹੁੰਦੇ ਹਨ, ਜਿਨ੍ਹਾਂ ਨਾਲ ਕਰਾਮਾਤੀ ਸ਼ਕਤੀਆਂ ਦੇ ਸੰਕਲਪ ਜੁੜੇ ਹੋਣ। ਇਨ੍ਹਾਂ ਮੰਤ੍ਰਾਂ ਦਾ ਚਲਣ ਵੇਦਿਕ ਕ੍ਰਿਆਵਾਂ ਵਿਚ ਵੇਖਿਆ ਜਾਂਦਾ ਹੈ, ਯੱਗਾਂ ਵਿਚ ਮੰਤ੍ਰਾਂ ਦੀ ਵਰਤੋਂ ਸੀ। ਸਗੋਂ ਵਿਉਹਾਰ ਵਿਚ ਤਾਂ ਵੇਦਿਕ ਰਿਚਾਵਾਂ ਅਤੇ ਸਲੋਕ ਮੰਤ੍ਰ ਹੀ ਸਦਾਉਂਦੇ ਹਨ। ਬਾਹਰਲੇ ਪੁਰਾਣੇ ਦੇਸ਼ਾਂ ਬਾਬੁਲ, ਮਿਸਰ ਆਦਿ ਵਿਚ ਵੀ ਮੰਤ੍ਰਾਂ-ਤੰਤ੍ਰਾਂ ਦੀ ਕਦੇ ਬਹੁਤ ਚੜ੍ਹਤ ਰਹੀ ਹੈ। ਗੁਰਬਾਣੀ ਮੰਤ੍ਰਾਂ-ਤੰਤ੍ਰਾਂ ਨੂੰ ਨਕਾਰਦੀ ਹੈ, ਪਰ ਲੋਕਾਚਾਰ ਵਿਚ ਇਹ ਅਜੇ ਬਲਵਾਨ ਹਨ।

ਭਾਰਤ ਵਿਚ ਮੰਤ੍ਰਾਂ ਨੂੰ ਨਿੰਦਣ ਦੇ, ਬੁੱਧ ਨੇ ਕਾਫੀ ਜਤਨ ਕੀਤੇ। ਉਹ ਮੰਤ੍ਰਾਂ ਨੂੰ ਮਿਥਿਆ ਜੀਵ (ਝੂਠਾ ਕਾਰੋਬਾਰ) ਕਹਿੰਦੇ ਸਨ। ਮਜ਼ੇ ਦੀ ਗੱਲ ਇਹ ਹੈ ਕਿ ਬੋਧੀ, ਜੋ ਮੰਤ੍ਰ-ਜੰਤ੍ਰ ਨੂੰ ਮਿਥਿਆ-ਜੀਵ ਮੰਨਦੇ ਸਨ, ਗੌਤਮ ਬੁੱਧ ਦੇ ਨਿਰਬਾਣਿ ਹੋ ਜਾਣ ਤੋਂ ਪਿੱਛੋਂ, ਪੁਸ਼ਤਾਂ ਤੋਂ ਹੱਡਾਂ ਵਿਚ ਵਸੇ ਮੰਤ੍ਰਾਂ ਦੇ ਸੰਸਕਾਰਾਂ ਤੋਂ ਪਿੱਛਾ ਨਾ ਛੁਡਾ ਸਕੇ। ਸਗਵਾਂ, ਬੁੱਧ ਦੇ ਨਾਮ 'ਤੇ

ਹੀ 'ਮੰਤ੍ਰ-ਯਾਨ' ਨਾਮ ਦੀ ਇਕ ਵੱਖਰੀ ਧਰਮ-ਧਾਰਾ ਚਾਲੂ ਹੋ ਗਈ। ਗੁਰੂ ਸਾਹਿਬਾਨ ਨੇ ਸਦਾ ਜੰਤ੍ਰ-ਮੰਤ੍ਰ ਜਿਹੇ ਥੋਥੇ ਆਸਰਿਆਂ ਦੀ ਟੇਕ ਤਿਆਗ ਕੇ ਇਕ ਅਕਾਲ-ਪੁਰਖ ਦੀ ਪੂਜਾ ਨੂੰ ਆਧਾਰ ਬਣਾਉਣਾ ਸਿਖਾਇਆ ਸੀ, ਉਨ੍ਹਾਂ ਦੇ ਹੀ ਗੁਰਸਿੱਖਾਂ ਨੇ, ਗੁਰ-ਸ਼ਬਦ ਨੂੰ ਗਿਆਨ-ਦਾਤਾ ਮੰਤ੍ਰ ਦੀ ਥਾਂ ਰਿਧੀ ਸਿਧੀ ਦਾਤਾ ਮੰਤ੍ਰ ਦਾ ਰੂਪ ਦੇ ਲਿਆ। ਗੁਰਬਾਣੀ ਵਿੱਚੋਂ ਭਾਲ-ਭਾਲ ਕੇ ਅਨੇਕਾਂ ਤੁਕਾਂ ਦੇ ਸੰਗ੍ਰਹਿ, ਸਤਿਗੁਰਾਂ ਦੇ ਨਾਮ ਉੱਤੇ, ਮਨਸ਼ਾ-ਪੁਰ, ਸ਼ਰਧਾ-ਪੂਰਨ ਆਦਿ ਨਾਵਾਂ ਹੇਠ ਬਣਾ ਲਏ।

**ਸ਼ਬਦ-ਗੁਰੂ ਦਾ ਸੰਕਲਪ:** ਮੰਤ੍ਰਵਾਦੀਆਂ ਅਤੇ ਪੰਡਾਪੰਥੀਆਂ ਦੀ ਕ੍ਰਿਪਾ ਨਾਲ, ਜਨਤਾ ਵਿਚ ਇਹ ਭਰਮ ਵਿਆਪਕ ਜੜ੍ਹਾਂ ਫੜ ਗਿਆ ਸੀ ਕਿ ਵੇਦ-ਮੰਤ੍ਰਾਂ ਦੇ ਉਚਾਰਣ ਨਾਂ ਜ਼ਿੰਦਗੀ ਦੀਆਂ ਸਾਰੀਆਂ ਗੁੰਝਲਾਂ ਹੱਲ ਹੋ ਸਕਦੀਆਂ ਹਨ ਅਤੇ ਸਭ ਪ੍ਰਕਾਰ ਦੀਆਂ ਸੁੱਖ-ਪ੍ਰਾਪਤੀਆਂ ਸਹਿਜੇ ਨਾਲ ਆ ਸਕਦੀਆਂ ਹਨ। ਅਜਿਹਾ ਉਸ ਸਮੇਂ ਹੋਇਆ ਜਦੋਂ, ਯਾਸਕ ਦੇ ਕਥਨ ਅਨੁਸਾਰ 'ਰਿਖੀਆਂ ਦੀ ਸੰਤਾਨ ਅਤੇ ਪਰੰਪਰਾ ਮੁੱਕ-ਚੁੱਕ ਗਈ ਤਾਂ ਲੋਕਾਂ ਨੇ ਦੇਵਤਿਆਂ ਅੱਗੇ ਬੇਨਤੀ ਕੀਤੀ ਕਿ ਹੁਣ ਸਾਡਾ ਰਿਖੀ ਕੌਣ ਹੋਵੇਗਾ? ਉੱਤਰ ਵਿਚ ਦੇਵਤਿਆਂ ਨੇ ਬੁਧਿ ਜਾਂ ਤਰਕ-ਰੂਪੀ ਰਿਖੀ ਬਖਸ਼ਿਆ।' (ਨਿਰੁਕਤ, ਪਰਿਸ਼ਸ਼ਟ)। ਇਹ ਵੀ ਕਿਹਾ ਗਿਆ ਕਿ ਅਰਥ ਸਮਝੇ ਬਿਨਾ ਵੇਦ-ਪਾਠੀ ਉਸ ਊਠ ਵਾਂਗ ਹੈ ਜੋ ਨਿਰਾ ਭਾਰ ਢੋਂਦਾ ਹੈ। (ਉਹੀ ੧/੧੮)

ਗੁਰਮਤਿ ਅੰਦਰ ਮੁੱਢ ਤੋਂ ਹੀ ਗੁਰ-ਸ਼ਬਦ ਨੂੰ ਸ਼ਬਦ-ਉੱਚਤਾ ਦਿੱਤੀ ਜਾਂਦੀ ਰਹੀ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦਾ ਬਚਨ: *ਸਬਦੁ ਗੁਰ ਪੀਰਾ ਗਹਿਰ ਗੰਭੀਰਾ ਬਿਨੁ ਸਬਦੈ ਜਗੁ ਬਉਰਾਨੰ'*, ਤੀਜੇ ਪਾਤਸ਼ਾਹ ਕਹਿੰਦੇ ਹਨ *ਗੁਰਬਾਣੀ ਵਰਤੀ ਜਗ ਅੰਤਰਿ ਇਸੁ ਬਾਣੀ ਤੇ ਹਰਿ ਨਾਮੁ ਪਾਇਦਾ*, ਚੌਥੇ ਪਾਤਸ਼ਾਹ ਨੇ ਫੁਰਮਾਇਆ *ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ* ਪੰਜਵੇਂ ਪਾਤਸ਼ਾਹ ਆਦਿ ਸ੍ਰੀ ਗੁਰੂ 'ਗ੍ਰੰਥ ਸਾਹਿਬ' ਨੂੰ ਮੰਜੀ ਉੱਪਰ ਬਿਰਾਜਮਾਨ ਕਰਵਾ ਕੇ ਆਪ ਫਰਸ਼ ਉੱਪਰ ਬਿਸਤਰ ਕਰਦੇ ਸਨ। ਦਸਵੇਂ ਪਾਤਸ਼ਾਹ ਜੀ ਨੇ ਸਮਾਂ ਦੇਖ ਕੇ, ਗੁਰ-ਗੱਦੀ, ਸ਼ਬਦ ਦੀ ਅਟੱਲਤਾ ਨੂੰ ਅਰਪਣ ਕਰ ਕੇ ਗੁਰਮਤਿ ਦੀ ਪੂਰਬ ਪਰੰਪਰਾ ਦਾ ਨਿਰਬਾਹ ਕੀਤਾ। ਤਦ ਤੋਂ ਗੁਰਸਿੱਖੀ, 'ਗੁਰ-ਸ਼ਬਦ ਅਨੁਸਾਰੀ, ਧਰਮ-ਪ੍ਰਧਾਨ, ਲੋਕ-ਤੰਤ੍ਰੀ ਸੱਤਾਵਾਨ ਖਾਲਸਾ' ਹੈ।

(ਗੁ. ਪ੍ਰ. ੧੦/੧੯੯੬) ■

## ਗੁਰਦੁਆਰਾ ਪਾਤਸ਼ਾਹੀ ਦਸਵੀਂ ਨਾਢਾ ਸਾਹਿਬ ਵਿਖੇ ਅੰਮ੍ਰਿਤ-ਸੰਚਾਰ

ਮੈਨੇਜਰ, ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ ਨਾਢਾ ਸਾਹਿਬ, ਪੰਚਕੂਲਾ (ਹਰਿਆਲਾ) ਵੱਲੋਂ ਪੁੱਜੀ ਰਿਪੋਰਟ ਅਨੁਸਾਰ ਗੁਰਦੁਆਰਾ ਸਾਹਿਬ ਵਿਖੇ ੧੯ ਜੁਲਾਈ, ੨੦੧੬ ਨੂੰ ਅੰਮ੍ਰਿਤ-ਸੰਚਾਰ ਕਰਵਾਇਆ ਗਿਆ। ਇਸ ਦੌਰਾਨ ਕੁੱਲ ੧੨੭ ਪ੍ਰਾਣੀ ਅੰਮ੍ਰਿਤ ਛਕ ਕੇ ਗੁਰੂ ਵਾਲੇ ਬਣੇ।

# ਗੁਰਬਾਣੀ ਵਿਚ ਨੈਤਿਕਤਾ ਦਾ ਸੰਕਲਪ

*-ਡਾ. ਸਰਬਜੀਤ ਕੌਰ**

ਗੁਰਮਤਿ ਕਾਵਿ ਪਰੰਪਰਾ ਇਕ ਅਜਿਹੀ ਦਾਰਸ਼ਨਿਕ ਅਤੇ ਰਚਨਾਤਮਕ ਪ੍ਰਾਪਤੀ ਹੈ ਜਿਸ ਨੇ ਮੱਧਕਾਲ ਦੇ ਭਾਰਤੀ ਸਮਾਜ ਅੰਦਰ ਨਵੇਂ ਮੁੱਲਾਂ ਵਾਲਾ ਪ੍ਰਵਚਨ ਉਸਾਰਿਆ ਹੈ।

ਗੁਰਮਤਿ ਨੇ ਜੀਵਨ ਨੂੰ ਇੱਕ ਸੋਧਮਈ ਢੰਗ ਨਾਲ ਜਿਊਣ ਦਾ ਸਾਧਨ ਦਿੱਤਾ ਹੈ। ਇਸ ਸਾਧਨ ਨੂੰ ਅਪਨਾਉਂਦਿਆਂ ਮਨੁੱਖ ਇਕ ਅਜਿਹੀ ਆਦਰਸ਼ਕ ਜੀਵਨ-ਜਾਂਚ ਅਪਨਾਉਂਦਾ ਹੈ ਜੋ ਨੈਤਿਕ ਮੁੱਲਾਂ ਨੂੰ ਧਾਰਨ ਕਰਦਿਆਂ,ਵਿਸ਼ੇਸ਼ ਬਣ ਜਾਂਦੀ ਹੈ। ਨੈਤਿਕਤਾ ਮਨੁੱਖਾਂ ਨੂੰ ਅਜਿਹਾ ਰਾਹ ਦਿਖਾਉਂਦੀ ਹੈ ਜਿਸ ਨਾਲ ਉਹ ਆਪਣੀ ਤਕਦੀਰ ਦਾ ਨਿਰਮਾਤਾ ਬਣ ਜਾਂਦਾ ਹੈ। ਕਿਉਂਕਿ ਗੁਰਮਤਿ ਵਿਚਾਰਧਾਰਾ ਦਾ ਮੁਹਾਵਰਾ ਅਧਿਆਤਮਕ ਹੈ ਪਰ ਇਸ ਦੀਆਂ ਮੂਲ ਇਕਾਈਆਂ ਲੌਕਿਕ ਸਰੋਕਾਰਾਂ ਨਾਲ ਜੁੜੀਆਂ ਹਨ। ਧਰਤੀ ਧਰਮਸ਼ਾਲ ਹੈ। ਇਸ ਦੇ ਗਹਿਨ ਅਧਿਐਨ ਤੋਂ ਬਿਨਾ ਕਈ ਵਾਰੀ ਧਾਰਮਿਕ ਸਾਹਿਤ ਨੂੰ ਸਮਾਜ ਨਾਲੋਂ ਵਖਰਿਆ ਕੇ ਸਿਰਫ ਉਪਰਲੇ ਬ੍ਰਹਿਮੰਡ ਤਕ ਸੀਮਤ ਕਰ ਦਿੱਤਾ ਜਾਂਦਾ ਹੈ। ਪਰ ਇਹ ਤੱਥ ਅਸਲੋਂ ਨਿਰਾਧਾਰ ਹੈ। ਗੁਰਮਤਿ ਵਿਚਾਰਧਾਰਾ ਦੀ ਮੂਲ ਧਰਮ ਹੈ ਪਰ ਇਸ ਧਰਮ ਦੀ ਬੁਨਿਆਦ ਧਰਤੀ ਤੇ ਟਿਕੀ ਹੈ। ਧਰਮ, ਕਰਮ, ਸਰਮ ਨੂੰ ਅਪਨਾਉਣ ਵਾਲਾ ਮਨੁੱਖ ਧਰਤੀ ਦਾ ਵਾਸੀ ਹੈ। ਸੋ ਬਾਣੀਕਾਰਾਂ ਨੇ ਬ੍ਰਹਮ ਨੂੰ ਮਨੁੱਖੀ ਜ਼ਿੰਦਗੀ ਦੇ ਆਰ-ਪਾਰ ਇੰਝ ਫੈਲਾਅ ਦਿੱਤਾ ਹੈ ਕਿ ਇਸ ਦਿੱਬ-ਦ੍ਰਿਸ਼ਟੀ ਨੇ ਧਰਤੀ ਨੂੰ ਰੋਸ਼ਨਮਈ ਬਣਾ ਦਿੱਤਾ ਹੈ।

ਇਸ ਬਾਣੀ ਅੰਦਰ ਉਹੀ ਮਨੁੱਖ ਸੰਤ, ਭਗਤ, ਸੱਚਾ-ਸੁੱਚਾ, ਗਿਆਨੀ, ਗੁਰਮੁਖ ਤੇ ਪ੍ਰੇਮੀ ਹੈ ਜੋ ਨੈਤਿਕ ਮੁੱਲਾਂ ਦਾ ਧਾਰਨੀ ਹੈ। ਇਹ ਤੱਥ ਵਿਚਾਰਨਯੋਗ ਹੈ ਕਿ ਉਪਰਲੀਆਂ ਅਵਸਥਾਵਾਂ ਉੱਪਰ ਤਾਂ ਹੀ ਪਹੁੰਚਿਆ ਜਾ ਸਕਦਾ ਹੈ ਜੇਕਰ ਮਨੁੱਖ ਅੰਦਰ ਨੈਤਿਕਤਾ ਹੈ। ਇਸ ਦੀ ਹੋਰ ਵਿਆਖਿਆ ਕਰਨ ਤੋਂ ਪਹਿਲਾਂ ਨੈਤਿਕਤਾ ਬਾਰੇ ਜਾਨਣਾ ਜ਼ਰੂਰੀ ਹੈ:

੧.ਨੈਤਿਕਤਾ ਮਨੁੱਖੀ ਆਚਾਰ-ਵਿਹਾਰ 'ਤੇ ਆਧਾਰਿਤ ਹੈ,

੨.ਨੈਤਿਕਤਾ ਦੇ ਅੰਤਰਗਤ ਮਨੁੱਖ ਦੀ ਅੰਦਰੂਨੀ ਸੋਚ-ਵਿਚਾਰ ਅਤੇ ਉਸੇ ਦੇ ਬਾਹਰੀ ਰੂਪ ਦੇ ਅਸਰ ਦੀ ਜੋ ਝਲਕ ਹੈ, ਉਹੀ ਨੈਤਿਕਤਾ ਹੈ।

੩.ਧਰਤੀ 'ਤੇ ਵਿਚਰਦੇ ਮਨੁੱਖ ਅਤੇ ਪਸ਼ੂ ਦੋਹਾਂ ਅੰਦਰ ਅਥਾਹ ਸ਼ਕਤੀ ਹੁੰਦੀ ਹੈ। ਪਸ਼ੂ ਆਪਣੀ ਸ਼ਕਤੀ ਨੂੰ ਵਿਅਰਥ ਗਵਾਉਂਦਾ ਹੈ। ਉਸ ਨੂੰ ਸ਼ਕਤੀ ਦੀ ਵਰਤੋਂ ਕਰਨ ਦੀ ਸੋਝੀ ਨਹੀਂ ਹੁੰਦੀ। ਮਨੁੱਖ ਨੂੰ ਸ਼ਕਤੀ ਦੀ ਵਰਤੋਂ ਕਰਨ ਦੀ ਸੋਝੀ ਨੈਤਿਕਤਾ ਕਾਰਨ ਆਉਂਦੀ ਹੈ। ਨੈਤਿਕ ਮੁੱਲਾਂ ਕਾਰਨ ਹੀ ਮਨੁੱਖ ਸਮਾਜ ਅੰਦਰ

**ਪਿੰਡ ਤੇ ਡਾਕ: ਸੰਤ ਨਗਰ, ਜ਼ਿਲ੍ਹਾ ਸਿਰਸਾ। ਮੋ: +੯੧੯੪੭੮੬-੫੮੪੯੩*

ਆਪਣੀ ਪਹਿਚਾਣ ਬਣਾਉਣ ਦੇ ਕਾਬਲ ਹੁੰਦਾ ਹੈ।

ਹਿੰਦੂ ਧਰਮ ਅੰਦਰ ਬਾਰ-ਬਾਰ ਮਨੁੱਖ ਨੂੰ ਅਹਿੰਸਾ, ਦਇਆ, ਸੰਤੋਖ ਦਾ ਜਿਹੜਾ ਮਾਰਗ ਦਿੱਤਾ ਗਿਆ ਹੈ, ਉਹੀ ਮਨੁੱਖ ਨੂੰ ਨੈਤਿਕਤਾ ਦੇ ਨੇੜੇ ਲੈ ਕੇ ਜਾਂਦਾ ਹੈ।

ਇਸ ਤੋਂ ਸਪੱਸ਼ਟ ਹੋ ਜਾਂਦਾ ਹੈ ਕਿ ਪਰਮਾਤਮਾ ਨੂੰ ਪਾਉਣ ਦੀ ਪਹਿਲੀ ਮੰਜ਼ਿਲ ਨੈਤਿਕਤਾ ਹੈ। ਜਿਸ ਮਨੁੱਖ ਅੰਦਰ ਦਇਆ ਤੇ ਸੇਵਾ ਦੀ ਭਾਵਨਾ ਹੋਏਗੀ ਉਹ ਮਨੁੱਖ ਅਸਲੋਂ ਹੀ ਪਰਮਾਤਮਾ ਦੀ ਰਹਿਮਤ ਨੂੰ ਮੰਨਣ ਵਾਲਾ ਹੋਵੇਗਾ। ਜਿਹੜੇ ਮਨੁੱਖ ਅਨੈਤਿਕ ਹਨ, ਉਨਾਂ ਦੀ ਸਾਰੀ ਸਾਧਨਾ ਵਿਅਰਥ ਜਾਂਦੀ ਹੈ। ਬਾਣੀ ਵਿਚ ਨੈਤਿਕ ਮੁੱਲ ਉਹ ਹਨ ਜੋ ਸਰੀਰ ਰੂਪੀ ਧਰਤੀ ਨੂੰ ਗਿਆਨ, ਧਿਆਨ, ਕਰਮ ਪ੍ਰਾਪਤੀ ਦੇ ਯੋਗ ਬਣਾਉਂਦੇ ਹਨ, ਇਸੇ ਲਈ ਕਿਹਾ ਗਿਆ ਹੈ ਕਿ ਧਰਮ ਦੇ ਕੇਂਦਰੀ ਸਰੋਕਾਰ ਨੈਤਿਕ ਮੁੱਲ ਹਨ। ਇਨ੍ਹਾਂ ਮੁੱਲਾਂ ਰਾਹੀਂ ਮਨੁੱਖ ਕਿਰਤ ਕਰਦਾ ਹੋਇਆ ਪਹਿਲਾਂ ਸ਼ੁੱਧੀ ਪ੍ਰਾਪਤ ਕਰਦਾ ਹੈ। ਇਸ ਉਪਰੰਤ ਉਹ ਸੱਚ 'ਤੇ ਪਹਿਰਾ ਦੇਣ ਦੇ ਕਾਬਲ ਹੁੰਦਾ ਹੈ। ਇਹ ਸੱਚ ਤੇ ਸੁੱਚ ਦਾ ਮਾਰਗ ਮਨੁੱਖ ਨੂੰ ਹੌਲੀ ਹੌਲੀ ਪਰਮਾਰਥ ਦੀ ਯਾਤਰਾ ਕਰਾਉਂਦਾ ਹੈ।

ਡਾ. ਤਾਰਨ ਸਿੰਘ ਅਨੁਸਾਰ "ਇੱਕ ਆਦਰਸ਼ਕ ਵਿਅਕਤੀ ਸੱਚਾਈ ਜਾਂ ਪੂਰਨਤਾ ਵਾਲਾ ਵਿਅਕਤੀ ਆਪਣੇ ਸੰਗੀ ਸਾਥੀਆਂ ਨੂੰ ਪ੍ਰਭਾਵਿਤ ਕਰਦਾ ਹੈ ਅਤੇ ਅੰਤਿਮ ਰੂਪ ਵਿਚ ਆਪਣੇ ਆਦਰਸ਼ਵਾਦ, ਸੁਹਜ, ਸੱਚਾਈ ਤੇ ਪੂਰਨਤਾ ਦੁਆਰਾ ਸਮੁੱਚੇ ਮਨੁੱਖੀ ਸਮਾਜ ਉੱਤੇ ਅਸਰ ਪਾਉਂਦਾ ਹੈ। ਗੁਰਮਤਿ ਦਾ ਉਦੇਸ਼ ਸਮੁੱਚੇ ਮਨੁੱਖੀ ਸਮਾਜ ਦਾ ਆਤਮੀਕਰਨ ਹੈ।"

ਡਾ. ਜਗਬੀਰ ਸਿੰਘ ਸਰਬ ਸਾਂਝ ਦੇ ਨਿਰਮਾਤਾ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਬਾਣੀ ਬਾਰੇ ਵਿਚਾਰ ਰੱਖਦੇ ਹਨ ਕਿ "ਸ੍ਰੀ ਗੁਰੂ ਅਰਜਨ ਦੇਵ ਜੀ ਦਾ ਕਾਵਿ ਕਥਨ ਇਸੇ ਕਿਸਮ ਦੀ ਦਰਵੇਸ਼ੀ ਵੱਲ ਸੰਕੇਤ ਕਰਦਾ ਹੈ। ਖਾਸ ਤੌਰ 'ਤੇ ਜਦੋਂ ਅਸੀਂ ਇਸ ਗ੍ਰੰਥ ਨੂੰ ਮੱਧਕਾਲੀਨ ਭਾਰਤ ਦੇ ਸਮਾਜਿਕ, ਇਤਿਹਾਸਿਕ ਅਤੇ ਸੱਭਿਆਚਾਰਕ ਸੰਦਰਭ ਵਿਚ ਰੱਖ ਕੇ ਵਾਚਦੇ ਹਾਂ ਤਾ ਪਤਾ ਚੱਲਦਾ ਹੈ ਕਿ ਇਹ ਇਕ ਅਜਿਹੀ ਕ੍ਰਾਂਤੀਕਾਰੀ ਟੈਕਸਟ ਹੈ ਜਿਸਨੇ ਆਪਣੇ ਵੇਲੇ ਦੇ ਮਨੁੱਖ ਦੇ ਮਨ ਵਿਚ ਹਰ ਕਿਸਮ ਦੇ ਸ਼ੋਸ਼ਣ ਅਤੇ ਦਮਨ ਦੇ ਖ਼ਿਲਾਫ ਜੂਝਣ ਲਈ ਨੈਤਿਕ ਨੋਬਲ ਪੈਦਾ ਕੀਤਾ।"

ਨੈਤਿਕਤਾ ਦਾ ਅਗਲਾ ਪੱਖ ਮਨੁੱਖੀ ਉਦਾਰਤਾ ਹੈ। ਮਨੁੱਖ ਦਾ ਇਹ ਗੁਣ ਹੀ ਉਸ ਨੂੰ ਕਦਰਾਂ-ਕੀਮਤਾਂ ਦਾ ਧਾਰਨੀ ਬਣਾਉਦਾ ਹੈ। ਜਿਹੜਾ ਮਨੁੱਖ, ਮਨੁੱਖ ਦੀ ਕਦਰ ਕਰਦਾ ਹੈ, ਉਹ ਮਨੁੱਖ ਬਾਣੀਕਾਰਾਂ ਦੀ ਵਿਚਾਰਧਾਰਾ ਨੂੰ ਅਪਣਾਉਂਦਾ ਹੋਇਆ, ਮਾਨਵ ਵਿਰੋਧੀ ਵਿਚਾਰਾਂ ਅਤੇ ਵਿਸ਼ਵਾਸਾਂ ਨੂੰ ਰੱਦ ਕਰ ਕੇ, ਉਸ ਦ੍ਰਿਸ਼ਟੀ ਬਿੰਦੂ 'ਤੇ ਪਹੁੰਚਦਾ ਹੈ ਜਿੱਥੇ ਖਲੋ ਕੇ ਭਿੰਨਤਾਵਾਂ ਅਤੇ ਵਿਤਕਰੇ ਮਹੱਤਵਹੀਣ ਹੋ ਜਾਂਦੇ ਹਨ। ਉੱਥੇ ਕੁਝ ਧਰਮ, ਜਾਤ, ਨਸਲ ਅਤੇ ਲਿੰਗ ਦਾ ਭੇਦਭਾਵ ਕੋਈ ਮਾਇਨੇ ਨਹੀ ਰੱਖਦਾ।

ਮਨੁੱਖ ਆਪਣੇ ਅੰਦਰਲੇ ਪੱਖ ਨੂੰ ਰੋਸ਼ਨ ਕਰਦਾ ਹੋਇਆ ਆਪਣੀ ਆਤਮਾ ਨੂੰ

ਪਵਿੱਤਰ ਕਰ ਲੈਂਦਾ ਹੈ। ਪਵਿੱਤਰਤਾ ਦੇ ਬਲ ਸਦਕਾ ਮਨੁੱਖੀ ਮਨ ਉਨ੍ਹਾਂ ਸਮਾਜਿਕ ਬੰਧਨਾਂ ਤੋਂ ਮੁਕਤ ਹੋ ਜਾਂਦਾ ਹੈ ਜੋ ਉਸ ਦੀ ਆਤਮ ਪਛਾਣ ਨੂੰ ਉਭਰਨ ਦਾ ਮੌਕਾ ਨਹੀਂ ਦਿੰਦਾ ਆਪਣੇ ਆਤਮ ਵਿਸਵਾਸ ਦੇ ਬਲ ਸਦਕਾ ਹੀ ਉਨ੍ਹਾਂ ਅਨੈਤਿਕ ਪੱਖਾਂ ਦਾ ਵਿਰੋਧ ਕਰਦਾ ਹੈ ਜੋ ਉਸ ਦੀ ਰੂਹ ਨੂੰ ਜ਼ਖ਼ਮੀ ਕਰਨ ਦੀ ਕੋਸ਼ਿਸ਼ ਕਰਦੇ ਹਨ, ਦੂਸਰਾ ਆਤਮਾ-ਪਰਮਾਤਮਾ ਦੇ ਸੰਵਾਦ ਵਿਚ ਬਾਧਕ ਬਣਦੇ ਹਨ, ਤੀਸਰਾ ਜੋ ਸਮਾਜ ਦੀ ਸੁਚੱਜੀ ਤੋਰ ਨੂੰ ਤੋੜਨ ਦੀ ਕੋਸ਼ਿਸ਼ ਕਰਦੇ ਹਨ। ਮਨੁੱਖ ਨੂੰ ਭੈਮੁਕਤ ਕਰਨ ਵਾਲੀ ਚੇਤਨਾ ਦੇ ਜਨਮਦਾਤਾ ਗੁਰੂ ਸਾਹਿਬਾਨ ਦੀ ਸ਼ਖ਼ਸੀਅਤ ਤੇ ਉਨ੍ਹਾਂ ਦੇ ਵਿਚਾਰ ਹਨ। ਜਿਸ ਨਾਲ ਮਨੁੱਖ ਕਲਮ ਤੇ ਤਲਵਾਰ ਦੀ ਸ਼ਕਤੀ ਨੂੰ ਸਮਝਦਿਆਂ, ਬੁਰਾਈ ਨੂੰ ਰੱਦ ਕਰਦਿਆਂ ਨੀਤੀਵਾਨ ਬਣਨ ਦੇ ਕਾਬਲ ਹੋਇਆ।

ਗੁਰਬਾਣੀ ਮਨੁੱਖ ਦੇ ਬੁਨਿਆਦੀ ਮਸਲੇ, ਮਨੁੱਖ ਦੀ ਅਜ਼ਾਦੀ, ਮਨੁੱਖਤਾ ਤੇ ਉਸ ਦੀ ਸਫਲਤਾ ਤੇ ਸੰਪੂਰਨਤਾ ਦੇ ਮਸਲੇ ਨਾਲ ਜੂਝਦੀ ਹੈ।

ਬਾਣੀਕਾਰਾਂ ਨੇ ਬਾਹਰੀ ਭੇਖਵਾਦ ਦੀ ਨਿਖੇਧੀ ਕਰਦਿਆਂ ਮਨੁੱਖ ਦੀ ਅੰਦਰਲੀ ਪਵਿੱਤਰਤਾ 'ਤੇ ਜ਼ੋਰ ਦਿੱਤਾ ਹੈ। ਭਗਤ ਨਾਮਦੇਵ ਜੀ, ਭਗਤ ਕਬੀਰ ਜੀ ਅਤੇ ਭਗਤ ਤ੍ਰਿਲੋਚਨ ਜੀ ਆਦਿ ਭਗਤ ਸਾਹਿਬਾਨ ਦੀ ਬਾਣੀ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਕਰਨ ਵੇਲੇ ਸ਼ਾਮਲ ਕਰਨਾ ਨਿਸ਼ਚੈ ਹੀ ਸਮਾਜਿਕ ਵਿਤਕਰੇ ਦਾ ਖੰਡਨ ਕਰਦਾ ਹੈ। ਅਜਿਹੀ ਚੋਣ ਕਰਨਾ ਗੁਰੂ ਸਾਹਿਬਾਨ ਦੁਆਰਾ ਨਿਸ਼ਚੈ ਹੀ ਨੈਤਿਕ ਗੁਣਾਂ ਨੂੰ ਧਾਰਨ ਕਰਨ-ਕਰਵਾਉਣ ਦਾ ਪਹਿਲਾ ਪੜਾਅ ਹੈ। ਨੈਤਿਕਤਾ ਕਾਰਨ ਹੀ ਨਿਆਂ ਕਰਨ ਦੇ ਯੋਗ ਬਣਿਆ ਜਾ ਸਕਦਾ ਹੈ।

"ਮਨੁੱਖ ਦੇ ਕਰਮ, ਆਹਾਰ-ਵਿਹਾਰ ਅਤੇ ਜੀਵਨ-ਜਾਚ ਹੀ ਮਨੁੱਖੀ ਰਹਿਮਤ ਦੀ ਝਲਕ ਹੁੰਦੇ ਹਨ। ਬਾਣੀ ਅੰਦਰ ਅਜਿਹੀ ਮੁਲਵਾਨ ਰਹਿਨੁਮਾਈ ਹੈ ਕਿ ਮਨੁੱਖ, ਮਨੁੱਖ ਤੋਂ ਗੁਰਮੁਖ ਬਣਨ ਦੀ ਪ੍ਰੇਰਣਾ ਲੈਂਦਾ ਹੈ। ਹਰਮਿੰਦਰ ਸਿੰਘ ਬੇਦੀ ਦਾ ਵਿਚਾਰ ਹੈ: "ਗੁਰਬਾਣੀ ਵਿਚ ਸੱਭਿਆਚਾਰ ਦਾ ਸੰਕਲਪ ਮਨੁੱਖ ਦੀ ਸਮਾਜਿਕ ਸ਼ਕਤੀ ਨੂੰ ਨਿਸ਼ਚਿਤ ਕਰਨ ਵਿਚ ਸਹਾਈ ਹੁੰਦਾ ਹੈ। ਸੱਭਿਆਚਾਰ ਮਨੁੱਖ ਅਤੇ ਪਰਮਾਤਮਾ ਵਿਚ ਅਜਿਹਾ ਦਵੰਦਾਤਮਕ ਸੰਬੰਧ ਉਤਪੰਨ ਕਰਦਾ ਹੈ ਜਿਸ ਸਦਕਾ ਇਹ ਗੁਰਬਾਣੀ ਦਾ ਨੈਤਿਕ ਸ਼ਾਸਤਰ ਸੱਚ ਦੇ ਦਾਰਸ਼ਨਿਕ ਪੱਖ ਨੂੰ ਭਾਰਤੀ ਦਰਸ਼ਨ ਦੇ ਪ੍ਰਸੰਗ ਤੋਂ ਵੀ ਕਿਤੇ ਵਧੇਰੇ ਸਾਰਥਕ ਬਣਾ ਦਿੰਦਾ ਹੈ।

ਸਚਿਆਰ ਤੇ ਸੱਚ ਬਾਣੀ ਦੇ ਮੂਲ ਧੁਰੇ ਹਨ। ਜਿਸ ਦੇ ਤਹਿਤ ਮਨੁੱਖ ਇੱਕ ਪਾਸੇ ਲੌਕਿਕ ਜਗਤ ਨਾਲ ਨਿਰਲੇਪ ਰਿਸ਼ਤਾ ਕਾਇਮ ਕਰਨ ਦੇ ਸਮਰੱਥ ਹੁੰਦਾ ਹੈ ਅਤੇ ਦੂਜੇ ਪਾਸੇ ਅਲੌਕਿਕ ਬ੍ਰਹਿਮੰਡ ਨਾਲ ਆਪਣੇ ਆਪ ਨੂੰ ਇੱਕ ਸੁਰ ਕਰਦਾ ਹੈ। ਇਨ੍ਹਾਂ ਦੋਹਾਂ ਪੱਖਾਂ ਨੂੰ ਪਛਾਣਦਿਆਂ, ਕੂੜ ਨੂੰ ਰੱਦ ਕਰਦਿਆਂ, ਪਦਾਰਥਵਾਦੀ ਸੰਸਾਰ ਨਾਲ ਸਹਿਜ ਬਿਰਤੀ ਧਾਰਨ ਕਰਕੇ ਉਨ੍ਹਾਂ ਜੀਵਨ ਮੁੱਲਾਂ ਨੂੰ ਅਪਣਾਉਂਦਾ ਹੈ ਜੋ ਉਸ

ਨੂੰ ਸੰਸਾਰੀ ਜੀਵਨ ਜਿਊਣ ਦੀ ਜਾਚ ਦੱਸਦੇ ਹਨ ਅਤੇ ਕਮਲ ਫੁੱਲ ਵਾਂਗ ਨਿਰਲੇਪ ਰਹਿਣ ਦਾ ਮਾਡਲ ਵੀ ਦਿੰਦੇ ਹਨ। ਅਜਿਹੀ ਮਨੁੱਖੀ ਬਿਰਤੀ ਉਸ ਦੈਵੀ ਸ਼ਕਤੀ ਨਾਲ ਅਭੇਦ ਹੋਣ ਦੀ ਦਾਤ ਨੂੰ ਆਪਣੇ ਹਿਰਦੇ ਦੀ ਮਾਲਕ ਬਣਾ ਲੈਂਦੀ ਹੈ। ਉਸ ਨੂੰ ਸਚਿਆਰਾ ਬਣਨ ਦੀ ਜੁਗਤ ਦਾ ਰਹੱਸ ਸਹਿਜੇ ਹੀ ਸਮਝ ਪੈ ਜਾਂਦਾ ਹੈ:

*ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ॥*
*ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ॥* *(ਪੰਨਾ ੧)*

ਮਨੁੱਖ ਨੂੰ *ਹੁਕਮੈ ਅੰਦਰਿ ਸਭ ਕੋ ਬਾਹਰਿ ਹੁਕਮ ਨ ਕੋਇ* ਵਾਲੀ ਤੁਕ ਦਾ ਅਰਥ ਜਦੋਂ ਉਸ ਦੇ ਹਿਰਦੇ ਨੂੰ ਟੁੰਬਦਾ ਹੈ ਤਾਂ ਉਸ ਦੀ ਰੂਹ ਅਸਲੋਂ ਉਸ ਸੱਚ ਨੂੰ ਖੋਜ ਕੇ ਆਪਣੇ ਆਪ ਨੂੰ ਨਿਰਮਲ ਕਰ ਕੇ ਸੂਖਮਤਾ ਗ੍ਰਹਿਣ ਕਰਦੀ ਹੈ ਤਾਂ ਸਾਧਾਰਨ ਪ੍ਰਕਿਰਤੀ ਵਾਲਾ ਅਣ ਜਾਗ੍ਰਿਤ ਮਨੁੱਖ ਕੂੜ ਨੂੰ ਹੀ ਜੀਵਨ ਸਮਝ ਕੇ ਉਸ ਦੀ ਕਿਰਪਾ ਦ੍ਰਿਸ਼ਟੀ ਤੋਂ ਸੱਖਣਾ ਰਹਿ ਜਾਂਦਾ ਹੈ। ਡਾ. ਜਗਬੀਰ ਸਿੰਘ ਦਾ ਵਿਚਾਰ:- "ਗੁਰੂ ਨਾਨਕ ਦ੍ਰਿਸ਼ਟੀ ਵਿਚ ਸਾਧਾਰਨ ਜੀਵਨ ਗਤੀ ਨਿਰੀ ਦੁਖਦਾਈ ਹੀ ਨਹੀਂ ਜਿਸ ਵਿਚ ਮੌਤ ਦਾ ਭੈ ਛਾਇਆ ਰਹਿੰਦਾ ਹੈ ਸਗੋਂ ਆਪਣੇ ਆਪ ਵਿਚ ਅਰਥਹੀਣ ਵੀ ਹੈ। ਨਿਰਾ ਆਪਣੀਆਂ ਅਕਾਂਖਿਆਵਾਂ ਅਤੇ ਮੂਲ ਪ੍ਰਵਿਰਤੀਆਂ ਨੂੰ ਤ੍ਰਿਪਤ ਕਰਨ ਲਈ ਜਿਊਂਦੇ ਰਹਿਣਾ ਮਾਨਵ ਗੌਰਵ ਤੋਂ ਸੱਖਣਾ ਹੈ। ਮਾਨਵ ਦੀ ਮਾਨਵਤਾ ਦਾ ਭੇਦ ਅਰਥਾਂ ਦੀ ਖੋਜ ਵਿਚ ਛੁਪਿਆ ਹੈ। ਮਨੁੱਖ ਦੀ ਸਮੂਹ ਸੰਸਕ੍ਰਿਤੀ ਬੁਨਿਆਦੀ ਤੌਰ 'ਤੇ ਅਰਥਾਂ ਦਾ ਮੰਡਲ ਸਿਰਜਣ ਦਾ ਹੀ ਯਤਨ ਹੈ।

ਮਨੁੱਖ ਸਵੈ-ਹੋਂਦ ਦੀ ਬਰਕਰਾਰੀ ਪ੍ਰਤੀ ਅਕਸਰ ਚਿੰਤਿਤ ਰਹਿੰਦਾ ਹੈ। ਉਹ ਨੂੰ ਮਾਣ-ਸਨਮਾਨ ਦੀ ਪ੍ਰਾਪਤੀ ਹੋਵੇ ਅਤੇ ਜੋ ਉਹ ਚਾਹੇ ਉਸ ਨੂੰ ਉਹ ਵਸਤ ਸਹਿਜੇ ਹੀ ਪ੍ਰਾਪਤ ਹੋਵੇ। ਪ੍ਰੰਤੂ ਸੰਸਾਰੀ ਜੀਵ ਅਗਿਆਨਤਾ ਦਾ ਸ਼ਿਕਾਰ ਹੈ।

ਬਾਣੀ ਦੇ ਅੰਤਰਗਤ ਇਹ ਗੱਲ ਸਪੱਸ਼ਟ ਹੈ ਕਿ ਮਨੁੱਖ ਆਪਣੇ ਮੁੱਲਾਂ ਦੇ ਆਧਾਰ 'ਤੇ ਹੀ ਆਪਣੀ ਜ਼ਿੰਦਗੀ ਦਾ ਵਾਧਾ-ਘਾਟਾ ਸਹਿੰਦਾ ਹੈ ਬਾਣੀਕਾਰਾਂ ਨੇ ਜੀਵਨ ਨੂੰ ਸਦੀਵੀ ਸੱਚ ਮੰਨਦਿਆਂ ਬਾਣੀ ਰਾਹੀਂ ਮਨੁੱਖ ਦੀ ਆਤਮਿਕ ਸ਼ਕਤੀ ਨੂੰ ਪ੍ਰਚੰਡ ਕੀਤਾ। ਮਨੁੱਖ ਦੀ ਸ੍ਰੇਸ਼ਟਤਾ ਉਸ ਦੀ ਉੱਤਮ ਜੀਵਨ-ਜਾਚ ਦੁਆਰਾ ਹੀ ਮਾਪੀ ਜਾ ਸਕਦੀ ਹੈ ਹੱਕ-ਹਲਾਲ, ਸੱਚ-ਸੁੱਚ, ਪ੍ਰੇਮ ਅਤੇ ਨਿਆਂ ਵਾਲਾ ਜੀਵਨ ਬਸਰ ਕਰਨ ਵਾਲਾ ਮਨੁੱਖ ਹੀ ਗੁਰਮੁਖ ਹੈ ਅਤੇ ਉਹੀ ਰੱਬੀ ਦਰਗਾਹ ਵਿਚ ਪਰਵਾਨ ਹੈ। ਬਾਣੀਕਾਰਾਂ ਦੀ ਵਿਚਾਰਧਾਰਾ ਇਸ ਪੱਖ ਕਰਕੇ ਨਿਵੇਕਲੀ ਹੈ ਕਿਉਂਕਿ ਉਹ ਮਨੁੱਖੀ-ਮਨ ਨੂੰ ਨੈਤਿਕਤਾ ਦਾ ਮਾਡਲ ਦਿੰਦੀ ਹੈ। ਨੈਤਿਕਤਾ ਦਾ ਇੱਕ ਵੱਡਾ ਪੱਖ ਸਬਰ, ਸੰਤੋਖ ਅਤੇ ਸੰਜਮ ਹੈ। ਇਨ੍ਹਾਂ ਕਰਕੇ ਹੀ ਮਨੁੱਖ ਮਨੁੱਖਤਾ ਤੋਂ ਬਚ ਕੇ ਸਹਿਜ ਪੱਖ ਨੂੰ ਧਾਰਨ ਕਰਦਾ ਹੋਇਆ ਆਤਮਸਾਤ ਕਰਦਾ ਹੈ। ਸਵੈ-ਨਿਯੰਤਰਣ ਦਾ ਆਧਾਰ ਹੀ ਸੰਜਮਤਾ ਹੈ ਜਿਸ ਨਾਲ ਆਪਣੀ ਇੰਦਰੀਆਂ 'ਤੇ ਕਾਬੂ ਪਾਉਂਦਾ

ਹੋਇਆ ਆਪਣੇ ਵੇਗ ਨੂੰ ਸਹੀ ਸਥਾਨ 'ਤੇ ਵਰਤਣ ਲਈ ਕਾਬਲ ਬਣਦਾ ਹੈ। ਇਨ੍ਹਾਂ ਗੁਣਾਂ ਦੀ ਬਦੌਲਤ ਮਨੁੱਖ ਸਾਧਾਰਨ ਤੋਂ ਅਸਾਧਾਰਨ ਬਣਦਾ ਹੈ ਅਤੇ ਆਪਣੀ ਆਤਮਾ ਰੋਸ਼ਨ ਕਰਦਾ ਹੋਇਆ ਸੱਚ 'ਤੇ ਪਹਿਰਾ ਦਿੰਦਾ ਹੈ। ਇਹ ਅੰਦਰੂਨੀ ਜਾਗਰੂਕਤਾ ਉਸ ਨੂੰ ਇੱਕ ਪਾਰਖੂ ਮਨੁੱਖ ਬਣਾਉਂਦੀ ਹੈ। ਮਨ ਦੀ ਪਰਿਪੱਕ ਦ੍ਰਿੜ੍ਹਤਾ ਕਾਰਨ ਉਹ ਅਡੋਲ, ਸਾਹਸੀ ਅਤੇ ਹਿੰਮਤੀ ਬਣਦਾ ਹੈ। ਇਨਾਂ ਗੁਣਾਂ ਦੀ ਨੀਂਹ ਨੈਤਿਕ ਗੁਣਾਂ ਤੇ ਹੀ ਨਿਰਭਰ ਕਰਦੀ ਹੈ।

ਡਾ. ਜਗਬੀਰ ਸਿੰਘ ਦਾ ਵਿਚਾਰ ਹੈ:- "ਮਨੁੱਖ ਦੇ ਸਾਹਮਣੇ ਦੈਵੀ-ਸੱਤਾ ਦਾ ਸਰਵ ਉੱਤਮ ਮਾਡਲ ਰੱਖ ਦਿੱਤਾ ਗਿਆ ਹੈ ਜੋ ਨਿਰਭਉ, ਨਿਰਵੈਰ ਅਤੇ ਸੱਚ ਦਾ ਪਰਮ ਰੂਪ ਹੈ। ਇਹ ਸਰਬ-ਉੱਤਮ ਅਧਿਆਤਮਕ ਮਾਡਲ ਮਨੁੱਖ ਨੂੰ ਸੱਚਿਆਂ ਹੋਣ ਅਤੇ ਭੈ-ਮੁਕਤ ਹੋ ਕੇ ਵਿਚਰਨ ਦਾ ਸੰਦੇਸ਼ ਦਿੰਦਾ ਹੈ ਜੋ ਸਮਕਾਲੀ ਵੰਗਾਰ ਦਾ ਸਰਬੋਤਮ ਪ੍ਰਤਿਉੱਤਰ ਸਮਝਿਆ ਜਾ ਸਕਦਾ ਹੈ। ਇਹ ਮਨੁੱਖ ਨੂੰ ਕੂੜ ਅਤੇ ਬੇਇਨਸਾਫੀ, ਲੁੱਟ-ਖਸੁੱਟ ਅਤੇ ਨਾ ਬਰਾਬਰੀ ਦੇ ਖ਼ਿਲਾਫ ਵਿਦਰੋਹ ਲਈ ਪ੍ਰੇਰਣ ਦਾ ਉਪਰਾਲਾ ਹੈ। ਗੁਰਮਤਿ ਕਾਵਿ ਧਾਰਾ ਦਾ ਇਹ ਸਿਰਜਿਤ ਸੰਸਾਰ ਵਿਅਕਤੀਗਤ ਨੈਤਿਕ ਵਿਕਾਸ ਅਤੇ ਸਮਾਜਿਕ ਇਨਸਾਫ ਦੇ ਆਦਰਸ਼ ਮੁੱਲਾਂ ਦਾ ਸੰਦੇਸ਼ ਸੰਚਾਰਿਤ ਕਰਦਾ ਹੈ।"

ਹਰਮਿੰਦਰ ਸਿੰਘ ਬੇਦੀ ਅਨੁਸਾਰ ਗੁਰਬਾਣੀ ਦੇ ਨੈਤਿਕ ਸ਼ਾਸਤਰ ਦੀ ਹੋਂਦ ਗੁਰਬਾਣੀ ਦੇ ਸੰਦਰਭ ਵਿਚ ਸੁਤੰਤਰ ਤੇ ਬਹੁਪੱਖੀ ਹੈ। ਗੁਰਬਾਣੀ ਦਾ ਨੈਤਿਕ ਸ਼ਾਸਤਰ ਸਰਬਪੱਖੀ ਤਾਂ ਹੈ ਹੀ ਇਸ ਦੇ ਨਾਲ ਹੀ ਆਗਾਮੀ ਸਮਿਆਂ ਲਈ ਅਜਿਹੇ ਸੰਕਲਪ ਵੀ ਪ੍ਰਸਤੁਤ ਕਰਦਾ ਹੈ ਜਿਸ ਉੱਤੇ ਚਲ ਕੇ ਭਵਿੱਖ ਵਿਚ ਸਿੱਖ ਸੁਹਜ-ਸ਼ਾਸਤਰ ਦੀ ਰੂਪ-ਰੇਖਾ ਵੀ ਤਿਆਰ ਕੀਤੀ ਜਾ ਸਕਦੀ ਹੈ। ਭਾਰਤੀ ਦਰਸ਼ਨ ਦੇ ਸੰਦਰਭ ਵਿਚ ਇਹ ਨੈਤਿਕ ਸ਼ਾਸਤਰ ਪਰੰਪਰਾ ਤੋਂ ਮੁਕਤ ਸਵਸਥ ਦ੍ਰਿਸ਼ਟੀਕੋਣਾਂ ਦਾ ਧਾਰਨੀ ਹੈ।

**ਹਵਾਲੇ ਤੇ ਟਿੱਪਣੀਆਂ**


੧. ਡਾ. ਤਾਰਨ ਸਿੰਘ: *ਗੁਰੂ ਨਾਨਕ :- ਜੀਵਨ ਯੁੱਗ ਤੇ ਉਪਦੇਸ਼,* ਪੰਨਾ :-੭੩-੭੪

੨. ਡਾ. ਜਗਬੀਰ ਸਿੰਘ: *ਸਰਬ-ਸਾਂਝੇ ਭਾਰਤੀ ਸੱਭਿਆਚਾਰ ਦੇ ਨਿਰਮਾਤਾ: ਗੁਰੂ ਅਰਜਨ ਦੇਵ ਜੀ,* ਪੰਨਾ -੨

੩. ਦੀਵਾਨ ਸਿੰਘ: *ਸਿੱਧ ਗੋਸਟਿ ਅਤੇ ਹੋਰ ਲੇਖ* ਪੰਨਾ -੧੧੯

੪. ਡਾ. ਧਰਮਪਾਲ ਸਿੰਘ: *ਰਵਿਦਾਸ ਬਾਣੀ ਵਿਚਾਰ,* ਪੰਨਾ- ੫੫

੭. ਬੇਦੀ, ਹਰਮਿੰਦਰ ਸਿੰਘ (੧੯੮੪) *ਵਿਸਮਾਦੁ ਨਾਦ "ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਮਨੁੱਖਤਾ ਨੂੰ ਦੇਣ",* ਵਿਸ਼ੇਸ਼ ਅੰਕ, ਪੰਨਾ ੩੬੫

੬. ਡਾ. ਜਗਬੀਰ ਸਿੰਘ; *ਮੱਧਕਾਲੀ ਸ਼ਬਦ ਸੱਭਿਆਚਾਰ,* ਪੰਨਾ ੬੪

੭. ਉਹੀ, ਪੰਨਾ, ੨੮-੨੯

੮. ਬੇਦੀ, ਹਰਮਿੰਦਰ ਸਿੰਘ (੧੯੮੪) *ਵਿਸਮਾਦੁ ਨਾਦ "ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਮਨੁੱਖਤਾ ਨੂੰ ਦੇਣ",* ਵਿਸ਼ੇਸ਼ ਅੰਕ, ਪੰਨਾ ੩੬੭


■

# ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਪਾਣੀ ਦੀ ਮਹੱਤਤਾ

*-ਬੀਬੀ ਸੁਖਜਿੰਦਰ ਕੌਰ**

ਮਨੁੱਖ, ਹਰ ਪ੍ਰਕਾਰ ਦਾ ਗਿਆਨ ਅਪਣੇ ਚੁਗਿਰਦੇ ਵਿੱਚੋਂ ਹਾਸਲ ਕਰਦਾ ਹੈ। ਇਹ ਗੱਲ ਸਾਡੀਆਂ ਲੋਕ ਪਰੰਪਰਾਵਾਂ ਵਿਚ ਵੀ ਪ੍ਰਵਾਨ ਕੀਤੀ ਗਈ ਹੈ ਕਿ ਮਨੁੱਖ ਜੋ ਵੀ ਗ੍ਰਹਿਣ ਕਰਦਾ ਉਸ ਪਿੱਛੇ ਸੂਰਜ, ਚੰਨ-ਤਾਰੇ, ਪੌਣ-ਪਾਣੀ, ਜੀਵ-ਜੰਤੂਆਂ, ਪੌਦਿਆਂ ਆਦਿ ਦੀ ਅਹਿਮ ਭੂਮਿਕਾ ਰਹੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਗਿਆਨ ਦਾ ਅਥਾਹ ਸੋਮਾ ਹਨ। ਬਾਣੀਕਾਰਾਂ ਨੇ ਅਨੁਭਵੀ ਬਿਰਤੀ ਰਾਹੀਂ ਨਿਰਗੁਣ ਪਰਮਾਤਮਾ ਦੇ ਸਰਗੁਣ ਰੂਪ ਨੂੰ ਬਿਆਨ ਕੀਤਾ ਹੈ, ਕਿਉਂਕਿ ਕਰਤਾ ਆਪਣੀ ਕਿਰਤ ਵਿਚ ਸਮਾਇਆ ਹੋਇਆ ਹੈ। ਡਾ. ਤਾਰਨ ਸਿੰਘ ਅਨੁਸਾਰ:

> "ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਬਹੁ ਪੱਖੀ ਗਿਆਨ ਹੈ। ਇੱਥੇ ਬ੍ਰਹਮ ਗਿਆਨ ਹੈ ਹੀ ਪਰ ਇੱਥੇ ਖਗੋਲ ਵਿੱਦਿਆ ਵੱਲ ਸੰਕੇਤ ਹਨ, ਜੋਤਸ਼ ਹੈ, ਯੋਗ ਹੈ, ਵਿਗਿਆਨ ਹੈ, ਭੂ ਗਰਭ ਗਿਆਨ ਹੈ। ਸੂਰਜ ਚੰਦ ਦੇ ਸੰਕੇਤ ਹਨ। ਇਹਨਾਂ ਵਿਚ ਅਰਥ ਵਿੱਦਿਆ, ਰਾਜ ਵਿੱਦਿਆ ਆਦਿ ਬਾਰੇ ਵੀ ਸੰਕੇਤ ਹਨ।"

ਸ੍ਰਿਸ਼ਟੀ ਵਿਚਲੇ ਦੂਰ ਦਿਖਦੇ ਸੂਰਜ, ਚੰਦ, ਤਾਰੇ ਅਤੇ ਗ੍ਰਿਹ ਆਦਿ ਖਗੋਲ ਵਸਤੂਆਂ, ਧਰਤੀ, ਹਵਾ, ਪਾਣੀ, ਅਗਨੀ, ਆਕਾਸ਼ ਅਤੇ ਇਨ੍ਹਾਂ ਪੰਜਾਂ ਤੱਤਾਂ ਦੇ ਸੁਮੇਲ ਤੋਂ ਉਪਜੇ ਜੀਵ-ਜੰਤੂ ਅਤੇ ਬਨਸਪਤੀ, ਖਣਿਜ ਪਦਾਰਥ, ਅਕਾਲ ਦਾ ਪੈਦਾ ਕੀਤਾ 'ਕਾਲ' ਆਦਿ ਸਭ ਦਾ ਭਰਪੂਰ ਵਰਣਨ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮਿਲਦਾ ਹੈ। ਇਨ੍ਹਾਂ ਸਭਨਾਂ ਦੀ ਉਤਪਤੀ, ਕਾਰਜ ਜਾਂ ਨਾਸ਼ਵਾਨਤਾ ਨੂੰ ਬਾਣੀ ਵਿਚ ਵਿਸਮਾਦਜਨਕ ਕਿਹਾ ਗਿਆ ਹੈ।

ਚੁਗਿਰਦੇ ਵਿਚਲੇ ਪੰਜ ਤੱਤ ਹਵਾ, ਪਾਣੀ, ਧਰਤੀ, ਅਗਨੀ ਅਤੇ ਆਕਾਸ਼ ਕੁਦਰਤ ਦਾ ਅਹਿਮ ਹਿੱਸਾ ਹਨ, ਜਿਨ੍ਹਾਂ ਨਾਲ ਸ੍ਰਿਸ਼ਟੀ ਦੀ ਸਾਜਨਾ ਕੀਤੀ ਗਈ ਹੈ। ਜਪੁਜੀ ਸਾਹਿਬ ਦੀ 'ਗਿਆਨ ਖੰਡ' ਵਾਲੀ ਪਉੜੀ ਵਿਚ ਦੱਸਿਆ ਗਿਆ ਹੈ ਕਿ ਹਵਾ, ਪਾਣੀ, ਅਗਨੀ, ਧਰਤੀ, ਆਕਾਸ਼ ਆਦਿ ਦੀ ਗਿਣਤੀ ਅਣਗਿਣਤ ਹੈ। ਇਹ ਸਭ ਬ੍ਰਹਿਮੰਡੀ ਪਸਾਰਾ ਸਾਡੀ ਸ਼ਬਦਾਵਲੀ ਵਿਚ ਅਪਣਾ ਕਾਰਜ ਕਰ ਰਿਹਾ ਹੈ, ਪਰ ਹਰ ਚੀਜ਼ ਆਪਣਾ-ਆਪਣਾ ਕਰਤਵ ਨਿਭਾਉਂਦੀ ਹੋਈ ਪਰਮਾਤਮਾ ਦੀ ਕੀਰਤੀ ਗਾ ਰਹੀ ਹੈ। ਜਿਵੇਂ ਪਉਣ 'ਵਗ ਰਹੀ' ਹੈ, ਪਾਣੀ 'ਵਹਿ ਰਿਹਾ ਹੈ', ਅਗਨੀ 'ਜਲ ਰਹੀ ਹੈ' ਪਰ ਗੁਰਬਾਣੀ ਅਨੁਸਾਰ ਇਹ ਸਭ ਪਰਮਾਤਮਾ ਦੇ ਗੁਣ

**ਧਰਮ ਅਧਿਐਨ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ। ਮੋ: +੯੧੯੯੧੪੫-੪੮੫੮੩*

ਗਾਨ ਕਰਦੇ ਉਸ ਦੀ ਸਿਫਤ-ਸਾਲਾਹ ਦੇ ਗੀਤ ਗਾ ਰਹੇ ਹਨ:

*-ਗਾਵਨਿ ਤੁਧਨੋ ਪਵਣੁ ਪਾਣੀ ਬੈਸੰਤਰੁ ਗਾਵੈ ਰਾਜਾ ਧਰਮੁ ਦੁਆਰੇ॥(ਪੰਨਾ ੮)*

*-ਧਰਤਿ ਪਾਤਾਲੁ ਆਕਾਸੁ ਹੈ ਮੇਰੀ ਜਿੰਦੁੜੀਏ ਸਭ ਹਰਿ ਹਰਿ ਨਾਮੁ ਧਿਆਵੈ ਰਾਮ॥*
*ਪਉਣੁ ਪਾਣੀ ਬੈਸੰਤਰੋ ਮੇਰੀ ਜਿੰਦੁੜੀਏ ਨਿਤ ਹਰਿ ਹਰਿ ਹਰਿ ਜਸੁ ਗਾਵੈ ਰਾਮ॥*
*(ਪੰਨਾ ੫੪੦)*

ਇਨ੍ਹਾਂ ਸਭ ਤੱਤਾਂ ਦੇ ਹੁਕਮ ਵਿਚ ਰਹਿ ਕੇ ਕਾਰਜ ਕਰਨ ਕਰਕੇ ਮਨੁੱਖ ਨੂੰ ਵੀ ਅਜਿਹੇ ਗੁਣ ਧਾਰਨ ਕਰਨ ਲਈ ਕਿਹਾ ਗਿਆ ਹੈ:

*ਅਪੁ ਤੇਜੁ ਬਾਇ ਪ੍ਰਿਥਮੀ ਅਕਾਸਾ॥ ਐਸੀ ਰਹਤ ਰਹਉ ਹਰਿ ਪਾਸਾ॥*
*(ਪੰਨਾ ੩੨੭)*

ਧਰਮ ਦੀ ਦ੍ਰਿਸ਼ਟੀ ਤੋਂ ਇਨ੍ਹਾਂ ਤੱਤਾਂ ਦੀ ਉਤਪਤੀ ਵਿਸਮਾਦਜਨਕ ਹੈ, ਜਿਨ੍ਹਾਂ ਤੋਂ ਜੜ੍ਹ ਜਾਂ ਚੇਤਨ ਪਦਾਰਥਾਂ ਦੀ ਉਤਪਤੀ ਹੋਈ ਹੈ:

*ਅਪੁ ਤੇਜੁ ਵਾਇ ਪ੍ਰਿਥਮੀ ਆਕਾਸਾ॥ ਤਿਨ ਮਹਿ ਪੰਚ ਤਤੁ ਘਰਿ ਵਾਸਾ॥*
*(ਪੰਨਾ ੧੦੩੧)*

ਇਨ੍ਹਾਂ ਕੁਦਰਤੀ ਤੱਤਾਂ ਲਈ ਗੁਰੂ ਨਾਨਕ ਸਾਹਿਬ ਦੀ ਬਾਣੀ ਵਿਚ ਸੰਬੰਧ ਵਾਚਕ ਸ਼ਬਦ ਵਰਤੇ ਗਏ ਹਨ, ਜਿਵੇਂ ਪਵਣ ਨੂੰ ਸਰੀਰਕ ਜੀਵਨ ਬਖਸ਼ਣ ਕਰਕੇ ਆਤਮਕ ਜੀਵਨ ਦੇਣ ਵਾਲੇ ਗੁਰੂ ਸਮਾਨ, ਪਾਣੀ ਉਤਪਤੀ ਦਾ ਜ਼ਰੀਆ ਹੋਣ ਕਾਰਨ ਇਸ ਨੂੰ ਪਿਤਾ ਸਮਾਨ, ਧਰਤੀ ਤੋਂ ਹਰ ਇਕ ਜੀਵ ਤੇ ਪੈਦਾ ਹੋਣ ਕਾਰਨ ਅਤੇ ਲੋੜਾਂ ਪੂਰੀਆਂ ਹੁੰਦੀਆਂ ਹੋਣ ਕਾਰਨ ਇਸ ਨੂੰ ਮਾਤਾ ਦਾ ਦਰਜਾ ਦਿਤਾ ਗਿਆ ਹੈ। ਈਥਰ ਜਾਂ ਸਮਾਂ ਇਹ ਮਨੁੱਖ ਨੂੰ ਖਿਡਾਵਾ ਅਤੇ ਖਿਡਾਵੀ ਵਾਂਗ ਪਰਚਾਈ ਰੱਖਦਾ ਹੈ:

*ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ॥*
*ਦਿਵਸੁ ਰਾਤਿ ਦੁਇ ਦਾਈ ਦਾਇਆ ਖੇਲੈ ਸਗਲ ਜਗਤੁ॥ (ਪੰਨਾ ੮)*

ਮਾਤਾ ਪਿਤਾ ਦੇ ਰਕਤ ਬਿੰਦ ਨਾਲ ਸਰੀਰ ਦਾ ਨਿਰਮਾਣ ਹੁੰਦਾ ਹੈ, ਪਰ ਪੰਜ ਤੱਤਾਂ (ਪਵਣ, ਪਾਣੀ, ਪ੍ਰਿਥਵੀ, ਅਗਨੀ ਅਤੇ ਆਕਾਸ਼) ਦੇ ਸਹਿਯੋਗ ਨਾਲ ਵਿਕਾਸ ਹੁੰਦਾ ਹੈ। ਮਾਤਾ-ਪਿਤਾ ਦੇ ਆਪਸੀ ਸੰਯੋਗ ਤੋਂ ਬਾਅਦ ਜੇਕਰ ਇਨ੍ਹਾਂ ਪੰਜਾਂ ਤੱਤਾਂ ਵਿੱਚੋਂ ਇਕ ਵੀ ਘੱਟ ਹੋ ਜਾਵੇ ਤਾਂ ਸਰੀਰਕ ਵਿਕਾਸ ਪੂਰੀ ਤਰ੍ਹਾਂ ਨਹੀਂ ਹੁੰਦਾ:

*ਸਹਨ ਸੀਲ ਪਵਨ ਅਰੁ ਪਾਣੀ ਬਸੁਧਾ ਖਿਮਾ ਨਿਭਰਾਤੇ॥*
*ਪੰਚ ਤਤ ਮਿਲਿ ਭਇਓ ਸੰਜੋਗਾ ਇਨ ਮਹਿ ਕਵਨ ਦੁਰਾਤੇ॥ (ਪੰਨਾ ੯੯੯)*

ਇਨ੍ਹਾਂ ਬਾਕੀ ਤੱਤਾਂ ਵਾਂਗ ਕੁਦਰਤੀ ਤੋਹਫਿਆਂ ਵਿੱਚੋਂ ਪਾਣੀ ਵੀ ਇਕ ਅਨਮੋਲਕ ਦਾਤ ਹੈ। ਪਾਣੀ ਉਤਪਤੀ ਦਾ ਵਸੀਲਾ ਹੈ, ਇਸ ਤੋ ਬਿਨਾ ਧਰਤੀ ਉੱਤੇ ਜੀਵਨ ਦੀ ਕਲਪਨਾ ਵੀ ਨਹੀਂ ਕੀਤੀ ਜਾ ਸਕਦੀ। ਵਿਗਿਆਨ ਕਿਸੇ ਵੀ ਗ੍ਰਹਿ ਉੱਤੇ ਜੀਵਨ ਦੀ ਹੋਂਦ ਦਾ ਅੰਦਾਜ਼ਾ ਲਾਉਣ ਲਈ ਸਭ ਤੋਂ ਪਹਿਲਾਂ ਉਸ ਗ੍ਰਹਿ ਉੱਤੇ ਪਾਣੀ ਬਾਰੇ

ਸੂਹ ਲੈਂਦੀ ਹੈ। ਪਾਣੀ ਨਾਲ ਹੀ ਜੀਵਨ ਹੈ:

*-ਪਹਿਲਾ ਪਾਣੀ ਜੀਉ ਹੈ ਜਿਤੁ ਹਰਿਆ ਸਭੁ ਕੋਇ॥* *(ਪੰਨਾ ੪੭੨)*

*-ਨਾਨਕ ਇਹੁ ਜਗਤੁ ਸਭੁ ਜਲੁ ਹੈ ਜਲੁ ਹੀ ਤੇ ਸਭ ਕੋਇ॥* *(ਪੰਨਾ ੧੨੮੩)*

ਗੁਰਬਾਣੀ ਵਿਚ *ਪਾਣੀ ਪਿਤਾ ਜਗਤ ਕਾ ਫਿਰਿ ਪਾਣੀ ਸਭੁ ਖਾਇ* ਕਹਿ ਕੇ ਪਾਣੀ ਨੂੰ ਜਗਤ ਦਾ ਪਿਤਾ ਕਿਹਾ ਗਿਆ ਹੈ। ਗੁਰੂ ਸਾਹਿਬਾਨ ਅਤੇ ਭਗਤ ਸਾਹਿਬਾਨ ਨੇ ਜਲ ਦੇ ਸਦੀਵੀ ਮਹੱਤਵ ਨੂੰ ਦਰਸਾਇਆ ਹੈ। ਮਨੁੱਖ ਦੇ ਜਨਮ ਸਮੇਂ ਉਸ ਦੇ ਸਰੀਰ ਦਾ ੯੫% ਭਾਗ ਪਾਣੀ ਹੁੰਦਾ ਹੈ, ਜਿਹੜਾ ਕਿ ਵੱਡੇ ਹੋਣ ਤੋਂ ਮਰਨ ਸਮੇਂ ਤਕ ੭੫% ਹੋ ਜਾਂਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਫੁਰਮਾਉਂਦੇ ਹਨ ਕਿ ਇਸ ਸੰਸਾਰ ਵਿਚ ਸਭ ਕੁਝ ਪਾਣੀ ਦੀ ਬਦੌਲਤ ਹੈ। ਪਰਮਾਤਮਾ ਨੇ ਹਵਾ ਪੈਦਾ ਕੀਤੀ, ਜਿਸ ਤੋਂ ਜਲ ਬਣਿਆ ਇਸ ਜਲ ਤੋਂ ਤ੍ਰਿਭਵਣ ਸਾਜਿਆ ਗਿਆ ਹੈ। ਡੀ.ਪੀ ਸਿੰਘ ਅਨੁਸਾਰ:

"ਜ਼ਿੰਦਗੀ ਸਭ ਤੋਂ ਪਹਿਲਾਂ 'ਅਮੀਬਾ' ਦੇ ਰੂਪ ਵਿਚ ਸਾਗਰਾਂ ਦੀ ਹਿਕ ਵਿਚ ਧੜਕੀ ਸੀ ਅਤੇ ਧਰਤੀ ਉਪਰਲਾ ਸਮੁੱਚਾ ਪ੍ਰਾਣੀ ਮੰਡਲ ਸਾਗਰਾਂ ਦੀ ਬਦੌਲਤ ਹੈ।"

ਧਰਤੀ ਉੱਤੇ ਪਾਣੀ ਜ਼ਮੀਨ ਨਾਲੋਂ ਤਿੰਨ ਗੁਣਾਂ ਵੱਧ ਹੈ, ਭਾਵ ਧਰਤੀ ਦਾ ਲਗਭਗ ੭੧% ਹਿਸਾ ਪਾਣੀ ਨਾਲ ਢੱਕਿਆ ਹੋਇਆ ਹੈ। ਗੁਰਬਾਣੀ ਵਿਚ ਪਾਣੀ ਲਈ ਇਸ ਦੇ ਵੱਖੋ-ਵੱਖਰੀ ਬੋਲੀ ਦੇ ਆਧਾਰ 'ਤੇ ਅਲਗ-ਅਲਗ ਨਾਂ ਵਰਤੇ ਹਨ ਜਿਵੇਂ ਪਾਣੀ, ਅਪ, ਨੀਰ, ਜਲ, ਆਬ, ਬਿੰਬ, ਅੰਭੈ, ਉਦਕ, ਸਲਲ, ਤੋਇਓ, ਰਸ ਅਤੇ ਵਿਸ਼ਿਆਂ ਵਾਲੇ ਪਾਣੀ ਲਈ 'ਬਨੁ' ਆਦਿ ਵੀ ਕਿਹਾ ਗਿਆ ਹੈ।

**੧. ਪਾਨੀ**

**੨. ਨੀਰ**

**੩. ਜਲ**

ਗੁਰਬਚਨ ਸਿੰਘ ਬਚਨ ਅਨੁਸਾਰ:

ਧਰਤੀ ਦੇ ਤਲ ਉਪਰਲੇ ਅਤੇ ਅੰਦਰਲੇ ਪਾਣੀ ਲਈ *'ਜਿਉ ਮੀਨਾ ਬਿਨੁ ਪਾਣੀਐ ਤਿਉ ਸਾਕਤੁ ਮਰੈ ਪਿਆਸ'* ਕਹਿ ਕੇ 'ਪਾਣੀ' ਸ਼ਬਦ ਵਰਤਿਆ ਹੈ। ਨਦੀਆਂ ਨਾਲਿਆਂ ਵਿਚ ਵਹਿਣ ਵਾਲੇ ਪਾਣੀ ਲਈ 'ਖੰਡ ਪਾਤਾਲ ਸਪਤ ਨਹੀਂ ਸਾਗਰ ਨਦੀ ਨ ਨੀਰੁ ਵਹਾਇਦਾ' ਕਹਿ ਕੇ 'ਨੀਰ' ਸ਼ਬਦ ਵਰਤਿਆ ਹੈ। ਇਵੇਂ ਮੀਂਹ ਜਾਂ ਔਸ ਦੇ ਸ਼ੁਧ ਪਾਣੀ ਲਈ 'ਜਲ' ਸਬਦ ਵਰਤਿਆ ਗਿਆ ਹੈ।

ਦ੍ਰਵ ਪਦਾਰਥਾਂ ਵਿਚ ਇਕ ਦੂਜੇ ਵਿਚ ਰਲ ਜਾਣ ਦੀ ਸਭ ਤੋਂ ਵਧ ਸਮਰਥਾ ਹੁੰਦੀ ਹੈ। ਦ੍ਰਵ ਪਦਾਰਥ ਹਰ ਸੀਮਾ ਨੂੰ ਪਾਰ ਕਰਕੇ ਇਕ ਦੂਜੇ ਵਿਚ ਰਚਮਿਚ ਜਾਂਦਾ

ਹੈ। ਇਸੇ ਕਾਰਨ ਪਾਣੀ ਵਿਚ ਮੇਲ ਲੈਣ ਅਤੇ ਆਪਣੇ ਵਿਚ ਰਲਾਉਣ ਅਤੇ ਸੰਬੰਧ ਸਥਾਪਿਤ ਕਰਨ ਦੀ ਸਭ ਤੋਂ ਵਧ ਸਮਰਥਾ ਹੈ। 'ਨਿਰਵੈਰ ਸਤਿਗੁਰੂ' ਵਿਚ ਵੀ ਪਾਣੀ ਦੇ ਇਸ ਦ੍ਰਵ ਰੂਪ ਵਾਲਾ ਸਭ ਵਖਰੇਵੇਂ ਖਤਮ ਕਰ ਕੇ ਇਕ ਦੂਜੇ ਵਿਚ ਸਮਾ ਜਾਣ ਦਾ ਗੁਣ ਹੁੰਦਾ ਹੈ:

*ਜਿਉ ਮੀਹਿ ਵੁਠੈ ਗਲੀਆ ਨਾਲਿਆ ਟੋਭਿਆ ਕਾ ਜਲੁ*
*ਜਾਇ ਪਵੈ ਵਿਚਿ ਸੁਰਸਰੀ ਸੁਰਸਰੀ ਮਿਲਤੁ ਪਵਿਤ੍ਰੁ ਪਾਵਨੁ ਹੋਇ ਜਾਵੈ॥*
*ਏਹ ਵਡਿਆਈ ਸਤਿਗੁਰ ਨਿਰਵੈਰ ਵਿਚਿ*
*ਜਿਤੁ ਮਿਲਿਐ ਤਿਸਨਾ ਭੁਖ ਉਤਰੈ ਹਰਿ ਸਾਂਤਿ ਤੜ ਆਵੈ॥* *(ਪੰਨਾ ੮੫੪)*

ਕੇਵਲ ਨਦੀਆਂ, ਨਾਲਿਆਂ ਜਾਂ ਟੋਭਿਆਂ ਭਾਵ ਹਰ ਪ੍ਰਕਾਰ ਦਾ ਪਾਣੀ ਹੀ ਨਹੀ ਆਪਸ ਵਿਚ ਮਿਲਦਾ ਸਗੋਂ ਇਸ ਤੋਂ ਇਲਾਵਾ ਹੋਰ ਤਰਲ ਪਦਾਰਥ ਵੀ ਆਪਸ ਵਿਚ ਮਿਲ ਕੇ ਇਕ ਰੂਪ ਹੋ ਜਾਂਦੇ ਹਨ ਜਿਹਨਾਂ ਨੂੰ ਨਿਖੇੜਨਾ ਸੌਖਾ ਕੰਮ ਨਹੀਂ ਜਿਵੇਂ ਜਦੋਂ ਜੀਵ ਰੂਪੀ ਆਤਮਾ ਅਤੇ ਪਰਮਾਤਮਾ ਦੇ ਮਿਲਾਪ ਹੋ ਜਾਂਦਾ ਹੈ ਤਾਂ ਉਨ੍ਹਾਂ ਨੂੰ ਅਲਗ ਨਹੀਂ ਕੀਤਾ ਜਾ ਸਕਦਾ। ਕੇ. ਐਸ. ਐਸ. ਬੋਸ ਅਨੁਸਾਰ:

> ਜਦੋਂ ਤਰਲ ਆਪਸ ਵਿਚ ਮਿਲਦੇ ਤਾਂ ਉਹ ਸਭ ਵਖਰੇਵੇਂ ਖਤਮ ਕਰ ਕੇ ਇਕ ਦੂਜੇ ਵਿਚ ਸਮਾ ਜਾਂਦੇ ਹਨ। ਪਰਮਾਤਮਾ ਦਾ ਇਹ ਇਰਾਦਾ ਇਸ ਗੱਲ ਦਾ ਸੰਕੇਤ ਹੈ ਕਿ ਬ੍ਰਹਿਮੰਡ ਇਕ ਗਤੀਸ਼ੀਲ ਅਤੇ ਜੁੜਿਆ ਹੋਇਆ ਰਲਾਓ ਹੈ। ਤਰਲ ਵਾਂਗ ਪਰਮਾਤਮਾ ਵੱਲ ਪੂਰਨ ਮੇਲ ਦਾ ਸੰਗ ਹੈ। ਇਹ ਸਰਵਉੱਤਮ ਨੂੰ ਇਵੇਂ ਹੀ ਪ੍ਰਾਪਤ ਕੀਤਾ ਜਾਂਦਾ ਹੈ ਜਿਵੇਂ ਤਰਲ ਆਕਾਰ ਰਹਿਤ ਹੋ ਕੇ ਆਪਣੇ ਆਪ ਨੂੰ ਇਕ ਦੂਜੇ ਨਾਲ ਜੋੜ ਲੈਂਦੇ ਹਨ ਇਸ ਤਰ੍ਹਾਂ ਦਾ ਰਲੇਵਾਂ ਵੱਖਰੇਪਣ ਨੂੰ ਖਤਮ ਕਰ ਦਿੰਦਾ ਹੈ।

ਪਾਣੀ ਦਾ ਗਤੀਸ਼ੀਲ ਹੋ ਕੇ ਸਮਰਪਣ ਦਾ ਸੁਭਾਉ ਪਰਮਾਤਮਾ ਨਾਲ ਮਿਲਣ ਦੀ ਪਹਿਲੀ ਅਵਸਥਾ ਹੈ। ਪਾਣੀਆਂ ਵਿੱਚੋਂ ਉਠੇ ਥੁੜ ਚਿਰੇ ਜੀਵਨ ਵਾਲੇ ਬੁਲਬੁਲੇ ਜਾਂ ਲਹਿਰਾਂ ਮੁੜ ਪਾਣੀ ਵਿਚ ਅਭੇਦ ਹੋ ਜਾਂਦੀਆਂ ਹਨ, ਇਸੇ ਤਰਾਂ ਜੀਵ ਥੁੜ-ਚਿਰੇ ਜੀਵਨ ਮਗਰੋਂ ਮੁੜ ਉਸ ਵਿਚ ਹੀ ਸਮਾ ਜਾਂਦਾ ਹੈ:

*-ਉਦਕ ਸਮੁੰਦ ਸਲਲ ਕੀ ਸਾਖਿਆ ਨਦੀ ਤਰੰਗ ਸਮਾਵਹਿਗੇ॥* *(ਪੰਨਾ ੧੧੦੩)*
*-ਜੈਸੇ ਜਲ ਤੇ ਬੁਦਬੁਦਾ ਉਪਜੈ ਬਿਨਸੈ ਨੀਤ॥* *(ਪੰਨਾ ੧੪੨੭)*

ਪਾਣੀ ਆਕਾਰ ਰਹਿਤ ਹੈ, ਜਿਸ ਭਾਂਡੇ ਵਿਚ ਇਸ ਨੂੰ ਪਾਇਆ ਜਾਂਦਾ ਹੈ ਇਹ ਉਹੋ ਰੂਪ ਧਾਰਨ ਕਰ ਲੈਂਦਾ ਹੈ। ਇਸੇ ਕਾਰਨ ਇਸ ਨੂੰ ਪ੍ਰਾਣੀ ਦੇ ਪਰਮਾਤਮਾ ਨਾਲ ਮਿਲਣ ਦਾ ਅਲੰਕਾਰ ਮੰਨਿਆ ਹੈ:

*ਹਰਿ ਜਨੁ ਐਸਾ ਚਾਹੀਐ ਜਿਉ ਪਾਨੀ ਸਰਬੰਗ॥* *(ਪੰਨਾ ੧੩੭੨)*

ਗੁਰਬਾਣੀ ਵਿਚ ਪਾਣੀ ਦੇ ਸੋਮਿਆਂ ਦਰਿਆ, ਨਦੀਆਂ, ਨਾਲੇ, ਸਮੁੰਦਰ,

ਸਰਵਰ, ਛਪੜੀ, ਸਾਗਰ, ਖੂਹ ਆਦਿ ਦਾ ਵਰਣਨ ਕੀਤਾ ਗਿਆ ਹੈ। ਪਾਣੀ ਨਾਲ ਸੰਬੰਧਿਤ, ਹੈਮੰਚਲਿ (ਬਰਫ), ਹਿਵ (ਬਰਫ), ਮੀਂਹ ਆਦਿ ਦਾ ਵੀ ਜ਼ਿਕਰ ਹੈ। ਬਾਣੀ ਵਿਚ ਜਲ ਖੇਤਰ ਨਾਲ ਸੰਬੰਧਿਤ ਸਭ ਤੋਂ ਵੱਧ ਧਿਆਨ ਸਮੁੰਦਰ ਅਤੇ ਸਾਗਰ ਨੇ ਖਿੱਚਿਆ ਹੈ। ਸਮੁੰਦਰ ਦੇ ਅਨੰਤ ਵਿਸਤਾਰ, ਅਥਾਹ ਜਲ ਅਤੇ ਗੰਭੀਰਤਾ, ਡੂੰਘਾਣਾਂ ਵਿਚਲੇ ਰਤਨਾਂ, ਉਸ ਉੱਪਰ ਤੈਰਨ ਵਾਲੇ ਬੋਹਿਥਾਂ ਨੇ ਵਿਸ਼ੇਸ਼ ਤੌਰ 'ਤੇ ਆਕਰਸ਼ਿਤ ਕੀਤਾ ਹੈ। ਬਾਣੀ ਵਿਚ ਪਰਮਾਤਮਾ ਲਈ ਸਮੁੰਦਰ ਅਤੇ ਸਾਗਰ ਸ਼ਬਦ ਵਰਤੇ ਹਨ:

*ਤੂ ਸਰੁ ਸਾਗਰੁ ਗੁਣੀ ਗਹੀਰੁ॥* *(ਪੰਨਾ ੧੧੯੦)*

ਆਤਮਾ ਅਤੇ ਪਰਮਾਤਮਾ ਦਾ ਸੰਬੰਧ ਦਰਸਾਉਣ ਲਈ ਵੀ ਬੂੰਦ ਅਤੇ ਸਾਗਰ ਦੇ ਪ੍ਰਤੀਕ ਦਾ ਸਹਾਰਾ ਲਿਆ ਗਿਆ ਹੈ।

*ਸਾਗਰ ਮਹਿ ਬੂੰਦ ਬੂੰਦ ਮਹਿ ਸਾਗਰੁ ਕਵਣੁ ਬੁਝੈ ਬਿਧਿ ਜਾਣੈ॥* *(ਪੰਨਾ ੮੭੮)*

ਜਗਤ ਦੀ ਬਿਖਮਤਾ ਅਤੇ ਭਿਆਨਕਤਾ ਦੱਸਣ ਲਈ ਵੀ ਸਾਗਰ ਦਾ ਪ੍ਰਤੀਕ ਵਰਤਿਆ ਗਿਆ ਹੈ। ਜਿਹੜਾ ਸਾਗਰ ਦੀ ਨਿਆਈਂ ਬਿਖਮ ਅਤੇ ਵਿਸ਼ਾਲ ਹੈ, ਇਸ ਨੂੰ ਪਾਰ ਕਰਨਾ ਕਠਿਨ ਹੈ। ਸਮੁੰਦਰ ਨੂੰ ਪਰਮਾਤਮਾ ਅਤੇ ਗੁਰੂ ਨੂੰ ਦਰਿਆ ਜਾਂ ਸਮੁੰਦਰ ਦੇ ਸਮਾਨ ਕਿਹਾ ਗਿਆ ਹੈ। ਪਰਮਾਤਮਾ ਦੇ ਨਾਮ ਨੂੰ ਸੁਖਾਂ ਦਾ ਸਾਗਰ ਕਿਹਾ ਗਿਆ ਹੈ।

**ਦਰਿਆ:** ਦਰਿਆ ਨਿਰਮਲ ਜਲ ਅਤੇ ਪਵਿੱਤਰ ਤੀਰਥ ਸਥਾਨਾਂ ਦਾ ਸੂਚਕ ਰਿਹਾ ਹੈ, ਜਿਸ ਵਿਚ ਇਸ਼ਨਾਨ ਕਰਨ ਨਾਲ ਮੈਲ ਧੋਈ ਜਾਂਦੀ ਸੀ। ਗੁਰਬਾਣੀ ਵਿਚ ਗੁਰੂ ਲਈ ਦਰਿਆ ਸ਼ਬਦ ਵਰਤਿਆ ਗਿਆ ਹੈ। ਮਨੁੱਖ ਜੋ ਨਿੱਕੀ ਜਿਹੀ ਮੱਛੀ ਦੇ ਸਮਾਨ ਹੈ, ਇਸ ਦਰਿਆ ਦਾ ਸਿਰਾ ਨਹੀਂ ਲੱਭ ਸਕਦਾ:

*-ਗੁਰੁ ਦਰੀਆਉ ਸਦਾ ਜਲੁ ਨਿਰਮਲੁ ਮਿਲਿਆ ਦੁਰਮਤਿ ਮੈਲੁ ਹਰੈ॥*
*(ਪੰਨਾ ੧੩੨੯)*

*-ਨਿਰਮਲੁ ਨਾਵਣ ਨਾਨਕਾ ਗੁਰੁ ਤੀਰਥੁ ਦਰੀਆਉ॥* *(ਪੰਨਾ ੧੪੧੧)*

**ਨਦੀ:** ਗੁਰਬਾਣੀ ਵਿਚ ਨਦੀਆਂ ਦੇ ਵਹਿਣ ਰਾਹੀਂ ਮਨੁੱਖਾ ਜੀਵਨ ਦੀ ਮਹੱਤਤਾ ਦਰਸਾਈ ਗਈ ਹੈ। ਮਨੁੱਖਾ ਜ਼ਿੰਦਗੀ ਨਦੀ ਦੇ ਕੰਢੇ ਖੜੇ ਰੁੱਖ ਵਾਂਗ ਵੀ ਹੈ ਅਤੇ ਨਦੀਆਂ ਤੋਂ ਵਿਛੜੇ ਵਾਹਾਂ ਦਾ ਮੇਲ ਮੁੜ ਸੰਯੋਗ ਨਾਲ ਹੁੰਦਾ ਹੈ। ਮਨੁੱਖੀ ਜ਼ਿੰਦਗੀ ਦੀ ਕਿਰਿਆ ਵੀ ਨਦੀ ਸਾਮਾਨ ਹੈ ਜਿਸ ਦਾ ਸੰਯੋਗ ਵਿਯੋਗ ਵੀ ਨਦੀਆਂ ਵਿੱਚੋਂ ਕੱਢੇ ਨਾਲਿਆਂ ਦੇ ਵਿਛੋੜੇ ਅਤੇ ਮੇਲ ਦੇ ਸਮਾਨ ਹੈ:

*ਨਦੀਆ ਵਾਹ ਵਿਛੁੰਨਿਆ ਮੇਲਾ ਸੰਜੋਗੀ ਰਾਮ॥* *(ਪੰਨਾ ੪੩੮)*

ਭਾਰਤ ਵਿਚ ਵਗਦੀਆਂ ਕਈ ਨਦੀਆਂ ਜਿਹੜੀਆਂ ਕਿ ਗੁਰੂ-ਕਾਲ ਦੌਰਾਨ

ਪੰਜਾਬ ਨਾਲ ਸੰਬੰਧਿਤ ਸਨ, ਦਾ ਜ਼ਿਕਰ ਵੀ ਬਾਣੀ ਵਿਚ ਆਇਆ ਹੈ ਜਿਵੇਂ- ਗੰਗਾ ਜਿਸ ਨੂੰ 'ਸੁਰਸਰੀ' ਤੇ ਜਾਹਰਨਵੀ ਵੀ ਕਿਹਾ ਗਿਆ ਹੈ। ਜਮੁਨਾ, ਗੋਦਾਵਰੀ, ਗੋਮਤੀ ਆਦਿ।

**ਧਰਤੀ ਹੇਠਲਾ ਪਾਣੀ:** ਇਹ ਪਾਣੀ ਥੋੜੇ ਜੀਵਾਂ ਦੀਆ ਜ਼ਰੂਰਤਾਂ ਪੂਰੀਆਂ ਕਰਨ ਲਈ ਸਹਾਇਕ ਹੁੰਦਾ ਹੈ।

*. . . ਕਿਆ ਧਰਤੀ ਮਧੇ ਪਾਣੀ ਨਾਹੀ॥* *(ਪੰਨਾ ੧੬੨)*

ਧਾਰਮਿਕ ਵਿਚਾਰਾਂ ਅਤੇ ਵਿਹਾਰਾਂ ਵਿਚ ਪਾਣੀ ਦੀ ਬਹੁਤ ਪਵਿੱਤਰ ਅਤੇ ਸੰਸਾਰਕ ਮਹੱਤਤਾ ਹੈ। ਪਾਣੀ ਰੱਬੀ ਸ਼ਕਤੀ ਦਾ ਪ੍ਰਗਟਾਵਾ ਅਤੇ ਇਸ ਵਿਚ ਉਤਪਤੀ ਕਰਨ ਦੀ ਸ਼ਕਤੀ ਹੈ, ਇਹ ਜੀਵਨ ਦਾ ਸੋਮਾ ਵੀ ਹੈ ਤੇ ਜੀਵਨ ਨੂੰ ਚਲਾਉਂਦਾ ਵੀ ਹੈ। ਭਾਰਤੀ ਧਰਮਾਂ ਵਿਚ ਪਾਣੀ ਨੂੰ ਪਰਮਾਤਮਾ ਮੰਨਿਆ ਹੈ। ਪਾਣੀ ਸ਼ੁੱਧੀਕਰਨ ਦਾ ਸੋਮਾ ਹੈ, ਇਸੇ ਕਾਰਨ ਗੁਰੂ ਨੂੰ 'ਤੀਰਥ' ਕਿਹਾ ਗਿਆ ਹੈ। ਜਿਵੇਂ ਤੀਰਥਾਂ ਉੱਤੇ ਇਸ਼ਨਾਨ ਕਰਨ ਨਾਲ ਜੀਵ ਪਵਿੱਤਰ ਹੋ ਜਾਂਦਾ ਸਮਝੀਦਾ ਹੈ, ਇਵੇਂ ਗੁਰੂ ਦੇ ਗਿਆਨ ਨਾਲ ਮਨੁੱਖ ਦੀ ਜਨਮਾਂ-ਜਨਮਾਂ ਦੀ ਮੈਲ ਦੂਰ ਹੋ ਜਾਂਦੀ ਹੈ:

*ਗੁਰੁ ਦਰੀਆਉ ਸਦਾ ਜਲੁ ਨਿਰਮਲੁ ਮਿਲਿਆ ਦੁਰਮਤਿ ਮੈਲੁ ਹਰੈ॥ (ਪੰਨਾ ੧੩੨੯)*

ਪਾਣੀ ਦਾ ਬਹੁਤ ਸਾਰੀਆਂ ਮਹੱਤਵਪੂਰਨ ਧਾਰਮਿਕ ਰਸਮਾਂ ਜਿਵੇਂ ਸ਼ੁੱਧੀਕਰਨ ਕਰਨਾ ਆਦਿ ਵਿਚ ਮਹੱਤਵਪੂਰਨ ਰੋਲ ਹੈ। ਪਾਣੀ ਵਿਚ ਡੁਬਕੀ ਮਾਰਨਾ (ਜਲ ਪਰਵਾਹ) ਹੋਣ ਨਾਲ ਪ੍ਰਾਣੀ ਦੇ ਪਾਣੀ ਨਾਲ ਸੁਮੇਲ ਨੂੰ ਦਰਸਾਉਂਦਾ ਹੈ।ਪਾਣੀ ਸਾਰੀਆਂ ਇਕੱਠੀਆਂ ਹੋਈਆਂ ਅਸ਼ੁਧੀਆਂ, ਖੁਦਗਰਜ਼ੀਆਂ ਅਤੇ ਮਾੜੇ ਖਿਆਲਾਂ ਨੂੰ ਧੋ ਦਿੰਦਾ ਹੈ। ਪਾਣੀ ਪ੍ਰਾਣੀ ਨੂੰ ਸ਼ੁੱਧ ਕਰਕੇ ਮਨ ਨੂੰ ਆਰਾਮ ਦਿੰਦਾ ਹੈ। ਪਾਣੀ ਵਿਚੋਂ ਬਾਹਰ ਨਿਕਲਣ ਨਾਲ ਵਿਅਕਤੀਗਤ ਹੋਂਦ ਪ੍ਰਗਟ ਹੋ ਜਾਂਦੀ ਹੈ।

ਗੁਰੂ ਸਾਹਿਬਾਨ ਨੇ ਨਵੇਂ ਨਗਰਾਂ ਦੇ ਨਿਰਮਾਣ ਕਰਨ ਸਮੇਂ ਮੁੱਖ ਤਰਜੀਹ ਕੁਦਰਤੀ ਨਜ਼ਾਰਿਆਂ ਨਾਲ ਭਰਪੂਰ, ਪਹਾੜੀ ਖੇਤਰ ਜਾਂ ਦਰਿਆਵਾਂ ਨਾਲ ਲੱਗਦੀਆਂ ਥਾਂਵਾਂ ਨੂੰ ਦਿੱਤੀ। ਗੁਰੂ ਸਾਹਿਬ ਦਾ ਰਹਿਣ-ਬਸੇਰਾ ਕਦੇ ਕਦੇ ਵੱਡੀਆਂ-ਵੱਡੀਆਂ ਬਿਲਡਿੰਗਾਂ ਨਹੀਂ ਹੋਈਆਂ, ਸਗੋਂ ਜਿੱਥੇ ਗੁਰੂ ਬੈਠਦਾ ਹੈ ਉਹ ਧਰਤੀ ਹਰੀ-ਭਰੀ ਹੋ ਜਾਂਦੀ ਹੈ। ਗੁਰੂ ਸਾਹਿਬਾਨ ਨੇ ਪਾਣੀ ਦੀ ਸੰਭਾਲ ਲਈ ਬਾਉਲੀਆਂ ਲਗਵਾਈਆਂ, ਖੂਹ ਲਗਵਾਏ। ਸ. ਪ੍ਰਕਾਸ਼ ਸਿੰਘ ਜੰਮੂ ਅਨੁਸਾਰ:

> "ਪਿੰਡਾਂ ਤੇ ਸ਼ਹਿਰਾਂ ਦੇ ਵਸਾਉਣ, ਏਨੇ ਵਡੇ ਸਰੋਵਰ ਬਣਾਉਣ, ਕਿਲ੍ਹੇ ਅਤੇ ਹੋਰ ਇਮਾਰਤਾਂ ਦੀ ਉਸਾਰੀ ਲਈ ਮਨੁੱਖੀ ਅਤੇ ਮਾਦੀ ਵਸੀਲਿਆਂ ਅਤੇ ਹੁਨਰਾਂ ਦੇ ਪਰਬੰਧ ਅਤੇ ਕੁਦਰਤ ਨੂੰ ਬਦਲਣ ਲਈ ਮਾਨਸਿਕ ਨਿਰਧਾਰਨ ਦੀ ਲੋੜ ਹੁੰਦੀ ਹੈ ਅਤੇ ਇਹ ਸਭ ਗੱਲਾਂ ਗੁਰੂ ਸਾਹਿਬਾਨਾਂ ਦੀਆਂ ਸਰਗਰਮੀਆਂ ਵਿਚ ਪਰਤੱਖ ਸਨ।"

ਸਿੱਖ ਧਰਮ ਵਿਚ ਗੁਰੂ ਸਹਿਬਾਨ ਦੁਆਰਾ ਲਗਾਈਆਂ ਬਾਉਲੀਆਂ ਪਵਿੱਤਰ ਮੰਨੀਆਂ ਜਾਂਦੀਆਂ ਹਨ। ਗੁਰੂ ਸਾਹਿਬਾਨ ਨੇ ਬਾਉਲੀਆਂ, ਸਰੋਵਰ ਆਦਿ ਬਣਾ ਕੇ ਪਾਣੀ ਨੂੰ ਇਕ ਅਜਿਹਾ ਮਾਧਿਅਮ ਸਥਾਪਿਤ ਕੀਤਾ ਜਿਸ ਨੇ ਉਚ-ਨੀਚਤਾ, ਛੂਆ-ਛਾਤ ਆਦਿ ਸਭ ਵਖਰੇਵੇਂ ਖਤਮ ਕਰਕੇ ਸਭ ਨੂੰ ਇਕ ਜੋਤ ਵਿੱਚੋਂ ਪੈਦਾ ਹੋਣ ਦਾ ਅਹਿਸਾਸ ਕਰਵਾਇਆ। ਪਾਣੀ ਹਰ ਜੂਨ ਵਿਚ ਪੈਦਾ ਹੋਵੇ ਜੀਵ ਦੇ ਜਨਮ ਤੋਂ ਮਰਨ, ਵਿਕਾਸ ਤੋਂ ਵਿਗਾਸ ਤਕ ਅਹਿਮ ਭੂਮਿਕਾ ਨਿਭਾਉਂਦਾ ਹੈ। ਪੁਰਾਣੇ ਸਮਿਆਂ ਵਿਚ ਪਾਣੀ ਨੂੰ ਜਲ ਮਿਲਿਆ ਪਰਮੇਸਰ ਮਿਲਿਆ ਕਿਹਾ ਜਾਂਦਾ ਸੀ, ਅੱਜ ਵੀ ਜੇਕਰ ਧਰਤੀ ਉੱਤੇ ਜੀਵਨ ਬਚਾਉਣਾ ਹੈ ਤਾਂ ਪਾਣੀ ਨੂੰ ਬਚਾਉਣਾ ਸਾਡਾ ਮੁੱਢਲਾ ਫਰਜ਼ ਬਣ ਜਾਂਦਾ ਹੈ।

**ਸਹਾਇਕ ਪੁਸਤਕਾਂ**


੧. ਤਾਰਨ ਸਿੰਘ, *ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਾਹਿਤਕ ਇਤਿਹਾਸ,* ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ,੧੯੬੩, ਪੰਨਾ: ੩੨.

੨. ਡੀ. ਪੀ ਸਿੰਘ, *ਧਰਮ ਤੇ ਵਿਗਿਆਨ,* ਸਿੰਘ ਬ੍ਰਦਰਜ਼, ਅੰਮ੍ਰਿਤਸਰ, ੨੦੦੧, ਪੰਨਾ. ੩੬.

੩. ਬਦਨ ਸਿੰਘ,(ਗਿਆਨੀ) ਅਤੇ ਹੋਰ, *ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਟੀਕ: ਫਰੀਦਕੋਟ ਵਾਲਾ ਟੀਕਾ* (ਜਿਲਦ, ਪਹਿਲੀ), ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, ੧੯੮੯, ਪੰਨਾ ੨੭.

੪. ਮਨਮੋਹਨ ਸਿੰਘ, *ਯੂਨਾਨੀ ਦਰਸ਼ਨ,* ਪੰਜਾਬੀ ਯੂਨੀਵਰਸਿਟੀ, ਪਟਿਆਲਾ, ੧੯੯੮, ਸਫਾ ੧੭

੫. ਚੀਮਾ, ਬਲਦੇਵ ਸਿੰਘ (ਡਾ.) (ਸੰਪਾ), ਡੀ.ਪੀ ਸਿੰਘ (ਡਾ.), *ਵਾਤਾਵਰਣੀ ਮਸਲੇ ਤੇ ਸਮਾਧਾਨ,* ਪੰਜਾਬੀ ਯੂਨੀਵਰਸਿਟੀ, ਪਟਿਆਲਾ, ੨੦੦੮, ਸਫਾ ੮

੬. Bachan, Gurbachan singh, *Guru Nanak and Ecology,* Guru Nanak Dev University, Amritsar, 2004, page: 170-171.

੭. K.S. boss, "water fire And serpents : The Structure of mind And the nature of symbols", The journal of religious study, Punjabi university Patiala, Autumm: 1994, vol- xxv, page: 3

੮. 'Water figures prominently in many purification rites. Immersion in water recreates an experience of unity and solidarity of the self with all beings, the experience of God. The unifying experience is the basis of human goodness. Water Wipes out all accumulated impurities, selfish thoughts and intentions. Water purifies the self emerges renewed' K.S. boss, "water fire And serpents : The Structure of mind And the nature of symbols", The journal of religious study, Punjabi university Patiala, Autumm: 1994, vol- xxv, page: 5

੯. Ibd, page: 4

੧੦. ਪ੍ਰਕਾਸ਼ ਸਿੰਘ ਜੰਮੂ,*ਜਾਤ ਪਰਨਾਲੀ ਅਤੇ ਸਿੱਖ ਸਮਾਜ,* ਪੰਜਾਬ ਅਕਾਦਮੀ ਆਫ ਸੋਸ਼ਲ ਸਾਇੰਸਜ਼, ੨੦੦੭, ਸਫਾ ੧੮੩


■

# ਗੁਰਬਾਣੀ ਕੀਰਤਨ ਪਰੰਪਰਾ ਵਿਚ ਪਖਾਵਜ ਦਾ ਯੋਗਦਾਨ

*-ਪ੍ਰੋ. ਹਰਭਜਨ ਸਿੰਘ ਧਾਰੀਵਾਲ**

ਪਖਾਵਜ ਜਿੱਥੇ ਹਿੰਦੋਸਤਾਨੀ ਸੰਗੀਤ ਦੀ ਮੱਧਕਾਲ ਦੀ ਸਿਰਮੌਰ ਗਾਇਨ ਸ਼ੈਲੀ ਧ੍ਰੁਵਪਦ-ਧਮਾਰ, ਰਬਾਬ,ਵਚਿੱਤਰ ਵੀਣਾਂ ਅਤੇ ਨਾਦ ਆਦਿ ਦੀ ਸੰਗਤ ਕਰਕੇ ਆਪਣੀਆਂ ਤਕਨੀਕੀ ਖੂਬੀਆਂ ਕਾਰਨ ਅਹਿਮ ਸਾਜ਼ ਹੋ ਨਿਬੜਿਆ ਹੈ, ਉੱਥੇ ਸ੍ਰੀ ਗੁਰੂ ਨਾਨਕ ਦੇਵ ਜੀ ਵੱਲੋਂ ਚਲਾਈ ਨਿਰਬਾਣ ਕੀਰਤਨ ਪਰੰਪਰਾ-ਧ੍ਰੁਵਪਦ ਧਮਾਰ ਗਾਇਨ ਸ਼ੈਲੀ ਦੇ ਸਾਥ ਕਰਕੇ ਵੀ ਗੁਰੂ-ਘਰ ਦੇ ਸਾਜ਼ ਪਖਾਵਜ ਦਾ ਵੱਡਾ ਯੋਗਦਾਨ ਰਿਹਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਖੁਦ ਮਹਾਨ ਸੰਗੀਤਕਾਰ ਸਨ। ਰਬਾਬੀ ਭਾਈ ਮਰਦਾਨਾ ਜੀ ਨੂੰ ਖਾਸ ਰਬਾਬ ਬਖਸ਼ ਕੇ ਆਪਣੀਆਂ ਕ੍ਰਾਂਤੀਕਾਰੀ ਤੇ ਅਧਿਆਤਮਕ ਪ੍ਰਚਾਰ ਫੇਰੀਆਂ ਦੌਰਾਨ ਰਬਾਬੀ ਸੰਗਤਕਾਰ ਵਜੋਂ ਨਾਲ ਰੱਖਿਆ। ਗੁਰੂ ਜੀ ਜਗਤ-ਜਲੰਦੇ ਨੂੰ ਤਾਰਨ ਲਈ ਇਲਾਹੀ ਖਸਮ ਦੀ ਬਾਣੀ ਗਾਇਨ ਕਰਦੇ ਅਤੇ ਭਾਈ ਮਰਦਾਨਾ ਜੀ ਰਬਾਬ ਰਾਹੀਂ ਉਹੀ ਧੁਨ ਵਜਾਉਂਦੇ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਮੇਂ ਤੋਂ ਹੀ ਸਿੱਖੀ ਦੇ ਮੁੱਢਲੇ ਕੇਂਦਰ ਕਰਤਾਰਪੁਰ ਅਤੇ ਬਾਕੀ ਗੁਰੂ ਸਾਹਿਬਾਨ ਦੇ ਦਰਬਾਰ ਵਿਚ ਕੀਰਤਨ, ਰਬਾਬੀਆਂ, ਗੁਰਸਿੱਖਾਂ ਦੁਆਰਾ ਅਤੇ ਗੁਰੂ-ਕਾਲ ਦੇ ਸਮੇਂ ਤੋਂ ਬਾਅਦ ਵਿਚ ਵੀ ਰਬਾਬ, ਸਰੰਦਾ ਅਤੇ ਤਾਊਸ ਆਦਿ ਸਾਜ਼ਾਂ ਨਾਲ ਕੀਤਾ ਜਾਂਦਾ ਰਿਹਾ ਹੈ, ਜਿਸ ਦਾ ਸਾਥ ਗੰਭੀਰ, ਗੂੰਜਦਾਰ, ਭਗਤੀ ਰਸ ਭਰਪੂਰ ਅਤੇ ਬੀਰ ਰਸ ਸਾਜ਼ ਪਖਾਵਜ/ਮ੍ਰਿਦੰਗ ਨਾਲ ਕੀਤਾ ਜਾਂਦਾ ਰਿਹਾ ਹੈ। ਪਖਾਵਜ ਅਤੇ ਮ੍ਰਿਦੰਗ ਇੱਕ ਹੀ ਸਾਜ਼ ਦੇ ਦੋ ਨਾਮ ਹਨ, ਜਿਸ ਦੀ ਵਿਸਥਾਰਪੂਰਵਕ ਚਰਚਾ ਅੱਗੇ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਬਾਣੀ, ਭਾਈ ਗੁਰਦਾਸ ਜੀ ਦੀਆਂ ਵਾਰਾਂ, ਦਸਮ ਗ੍ਰੰਥ ਅਤੇ ਨਾਦ-ਬਿਨੋਦ ਗ੍ਰੰਥ ਆਦਿ ਵਿਚ ਕਦੇ ਪਖਾਵਜ ਅਤੇ ਕਦੇ ਮ੍ਰਿਦੰਗ ਦੇ ਰੂਪ ਵਿਚ ਜ਼ਿਕਰ ਆਉਂਦਾ ਹੈ। ਇਸ ਅਵਨਧ ਸਾਜ਼ ਦਾ ਫ਼ਾਰਸੀ ਦੇ ਸ਼ਾਇਰ ਨਵਾਬ ਦਰਗਾਹ ਕੁਲੀ ਖਾਂ ਨੇ ਅਵਧ ਦੇ ਵਾਦਕਾਂ ਦੇ ਸੰਦਰਭ ਵਿਚ 'ਨਕਦ ਨਾਮ ਦਰਵੇਸ਼' ਵੱਲੋਂ ਵੀ ਪਖਾਵਜ ਦੀ ਚਰਚਾ ਕੀਤੀ ਗਈ ਹੈ-

*"ਵਾ ਸਾਜ-ਏ-ਇਖਤਰਾ ਕਰਦਹ ਕਿ ਜ਼ਾਮਏ ਚੰਦੀਨ ਸਾਜ ਅਸਤ।*
*ਹਮ ਸਦਾਏ ਢੋਲਕ ਦਾਰਦ ਵਾ ਹਮ ਪਖਾਵਜ,*
*ਵਾ ਜਿਮਨਸ਼ ਸੁਦਾਏ ਤੰਬੂਰ ਮੀ ਆਯਦ।*

ਗੁਰੂ ਸਾਹਿਬ ਆਪ ਵੀ ਪਖਾਵਜ/ਮ੍ਰਿਦੰਗ ਵਜਾਉਣ ਵਿਚ ਮੁਹਾਰਤ ਰੱਖਦੇ ਸਨ ਅਤੇ ਅਪਣੇ ਗੁਰਸਿੱਖਾਂ ਅਤੇ ਰਬਾਬੀਆਂ ਨੂੰ ਵੀ ਵਾਦਨ ਕਲਾ ਦੀ ਬਖਸ਼ਿਸ਼ ਕੀਤੀ ਜਿਸ ਕਰਕੇ ਗੁਰੂ-ਕਾਲ ਅਤੇ ਬਾਅਦ ਵਿਚ ਵੀ ਪਖਾਵਜ ਸਾਜ਼ ਗੁਰੂ-ਘਰ ਦੀ ਕੀਰਤਨ ਪਰੰਪਰਾ ਵਿਚ ਪ੍ਰਯੋਗ ਹੁੰਦਾ ਰਿਹਾ ਹੈ। ਭਗਤੀ ਲਹਿਰ ਸਮੇਂ ਸ਼੍ਰੋਮਣੀ ਭਗਤ ਕਬੀਰ ਜੀ, ਭਗਤ ਰਾਮਾ ਨੰਦ

**੩੪੦, ਸੰਗੀਤ ਵਿਲਾਸ, ਬੇਦੀ ਕਲੋਨੀ, ਧਾਰੀਵਾਲ (ਗੁਰਦਾਸਪੁਰ) ਮੋ: +੯੧੯੮੧੪੩-੪੯੬੫੮*

ਜੀ, ਭਗਤ ਰਵਿਦਾਸ ਜੀ, ਭਗਤ ਸੂਰਦਾਸ ਜੀ, ਭਗਤ ਸੈਣ ਜੀ, ਭਗਤ ਪੀਪਾ ਜੀ, ਭਗਤ ਜੈਦੇਵ ਜੀ, ਭਗਤ ਤ੍ਰਿਲੋਚਣ ਜੀ, ਭਗਤ ਧੰਨਾ ਜੀ, ਭਗਤ ਸਧਨਾ ਜੀ ਤੇ ਭਗਤ ਸ਼ੇਖ ਫਰੀਦ ਜੀ ਵੱਲੋਂ ਕੀਰਤਨ ਪਰੰਪਰਾ ਵਿਚ ਵੱਡਾ ਯੋਗਦਾਨ ਪਾਇਆ ਗਿਆ। ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਪਹਿਲਾਂ ਵੀ ਕੀਰਤਨ ਦੀ ਪਰੰਪਰਾ ਹੋਂਦ ਵਿਚ ਸੀ। ਇਨ੍ਹਾਂ ਭਗਤਾਂ ਨੇ ਵੀ ਕੀਰਤਨ ਪ੍ਰਬੰਧ- ਧ੍ਰਵਪੱਦ ਧਮਾਰ ਸ਼ੈਲੀ ਵਿਚ ਕੀਤਾ।

ਗੁਰੂ ਸਾਹਿਬ ਵੱਲੋਂ ਗਾਇਨ ਕੀਤੀ ਗੁਰਬਾਣੀ ਰਬਾਬ, ਸਰੰਦਾ, ਤਾਉਸ ਅਤੇ ਮ੍ਰਿਦੰਗ/ਪਖਾਵਜ ਦੇ ਸਾਥ ਨਾਲ ਜੋ ਮਨ ਦੀਆਂ ਗਹਿਰਾਈਆਂ ਨੂੰ ਟੁੰਬਦੀ ਹੈ ਅਤੇ ਸੰਗੀਤ ਦੀ ਮਨੋ-ਬਿਰਤੀ ਨੂੰ ਅਪਣੀ ਤਰਫ ਖਿੱਚਣ ਅਤੇ ਇਕਾਗਰਤਾ ਕਰਨ ਦੇ ਸਮਰੱਥ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੀ ਬਾਣੀ, ਦਸਮ ਗ੍ਰੰਥ ਦੀ ਬਾਣੀ ਅਤੇ ਭਾਈ ਗੁਰਦਾਸ ਜੀ ਦੀਆਂ ਵਾਰਾਂ ਵਿਚ ਅਨੇਕਾਂ ਸੰਗੀਤਕ ਸਾਜ਼ਾਂ ਦਾ ਜ਼ਿਕਰ ਆਉਂਦਾ ਹੈ ਜੋ ਗੁਰੂ ਬਾਬੇ ਵੱਲੋਂ ਚਲਾਈ ਨਿਰਬਾਣ ਕੀਰਤਨ ਪਰੰਪਰਾ ਵਿਚ ਸਾਥ ਜਾਂ ਸਹਾਇਕ ਸਾਜ਼ ਵਜੋਂ ਪ੍ਰਵਾਨ ਹੋਏ। ਮੁੱਢ-ਕਦੀਮ ਤੋਂ ਹੀ ਇਹ ਸਾਜ਼ ਸਮੇਂ-ਸਮੇਂ 'ਤੇ ਗਾਇਨ ਲਈ ਹੋਂਦ ਵਿਚ ਆਏ ਅਤੇ ਆਪਣਾ ਪੁਨਰ-ਵਿਕਾਸ ਕਰਦੇ ਰਹੇ। ਇਹ ਤੰਤੀ, ਅਵਨਧ, ਘਣ ਅਤੇ ਸੁਸ਼ਿਰ ਸਾਜ਼ ਗਾਇਨ ਲਈ ਸਹਾਇਕ ਹੁੰਦੇ ਹਨ। ਗੁਰਬਾਣੀ ਵਿਚ ਵੀਣਾਂ (ਬੀਣਾਂ), ਰਬਾਬ, ਪਖਾਵਜ, ਮ੍ਰਿਦੰਗ, ਢੋਲ, ਨਗਾਰਾ, ਨੌਬਤ, ਭੇਰੀ, ਢੋਲਕ, ਬੇਨ, ਬੰਸਰੀ, ਟਮਕ, ਘੂੰਘਰੂ, ਕਿਕੰਨੀ, ਕਿੰਗਰੀ, ਸ਼ਹਿਨਾਈ, ਸਿੰਙੀ, ਸੰਖ, ਦਮਾਮਾ, ਮੰਦਲ, ਤਾਲ, ਮਦੀਰੇ, ਧੌਂਸੇ, ਡੌਰੂ ਤੇ ਮੁਰਲੀ ਆਦਿ ਦਾ ਵਰਨਣ ਮਿਲਦਾ ਹੈ।

ਇਨ੍ਹਾਂ ਉਪਰੋਕਤ ਸਾਜ਼ਾਂ ਵਿੱਚੋਂ ਰਬਾਬ ਤੇ ਪਖਾਵਜ/ਮ੍ਰਿਦੰਗ ਦਾ ਮਹੱਤਵ ਗੁਰੂ-ਘਰ ਦੀ ਗੁਰਬਾਣੀ ਕੀਰਤਨ ਪਰੰਪਰਾ ਵਿਚ ਹੋਰ ਵੀ ਮਹੱਤਵਪੂਰਨ ਦਿੱਸਦਾ ਹੈ। ਰਬਾਬ, ਜੋਕਿ ਇਰਾਨੀ ਸਾਜ਼ ਹੈ। ਪਰ ਜੋ ਗੁਰੂ ਨਾਨਕ ਸਾਹਿਬ ਨੇ ਭਾਈ ਫਿਰੰਦੇ ਕੋਲੋਂ ਮੰਗਵਾ ਕੇ ਭਾਈ ਮਰਦਾਨਾ ਜੀ ਨੂੰ ਬਖਸ਼ੀ ਉਹ ਇਕ ਅਨੋਖੀ ਰਬਾਬ ਸੀ। ਮੱਧਕਾਲ ਵਿਚ ਰਬਾਬ ਨੂੰ ਗਜ ਨਾਲ ਵਜਾਉਣ ਦਾ ਰਿਵਾਜ਼ ਸੀ ਜਿਸ ਦੇ ਗਜ ਉੱਤੇ ਘੁੰਘਰੂ ਬੰਨ੍ਹੇ ਹੁੰਦੇ ਸਨ ਤਾਂ ਕਿ ਗਾਇਨ ਦੀ ਲੈਅ ਨੂੰ ਕਾਇਮ ਰੱਖਿਆ ਜਾ ਸਕੇ। ਇਹ ਰਬਾਬ ਸ਼ਾਸਤਰੀ ਅੰਗ ਅਤੇ ਲੋਕ ਸੰਗੀਤ ਸ਼ੈਲੀ ਅਨੁਸਾਰ ਪ੍ਰਯੋਗ ਹੁੰਦਾ ਰਿਹਾ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਦਾ ਫੁਰਮਾਨ ਹੈ:

*ਰਬਾਬੁ ਪਖਾਵਜ ਤਾਲ ਘੁੰਘਰੂ ਅਨਹਦ ਸਬਦੁ ਵਜਾਵੈ॥ (ਪੰਨਾ ੩੮੧)*

ਪ੍ਰਸਿੱਧ ਸਰੰਗੀ ਵਾਦਕ ਉਸਤਾਦ ਸ਼ਮਿੰਦਰਪਾਲ ਸਿੰਘ ਜੀ (ਆਲ ਇੰਡੀਆ ਰੇਡੀਓ ਜਲੰਧਰ) ਨੇ ਵੀ ਇਕ ਮੁਲਾਕਾਤ ਦੌਰਾਨ ਦੱਸਿਆ ਸੀ ਕਿ ਰਬਾਬ ਪਹਿਲਾਂ ਗਜ ਨਾਲ ਹੀ ਵਜਾਉਣ ਦੀ ਰਿਵਾਇਤ ਸੀ। ਧ੍ਰਵਪਦ ਅੰਗ ਦੀ ਗਵਾਇਸ਼ ਨਾਲ ਮੀਂਡ, ਗਮਕ, ਖਟਕਾ, ਮੁਰਕੀ ਆਦਿ ਦਾ ਤਕਨੀਕੀ ਪ੍ਰਯੋਗ ਕੀਰਤਨ ਦਾ ਸੁੰਦਰਾਤਮਕ ਪੱਖ ਦਿਲ-ਖਿੱਚਵਾਂ ਬਣਾਉਂਦਾ ਹੈ। ਰਬਾਬ ਮਰਦਾਵਾਂ, ਜ਼ੋਰਦਾਰ ਤੇ ਭਰਵੀਂ ਆਵਾਜ਼ ਵਾਲਾ ਤੇ ਭਗਤੀ ਰਸ ਪ੍ਰਧਾਨ ਹੋਣ ਕਰਕੇ ਹੀ ਗੁਰੂ ਨਾਨਕ ਸਾਹਿਬ ਨੇ ਇਸ ਸਾਜ਼ ਦੀ ਚੋਣ ਕੀਤੀ। ਗੁਰੂ ਸਾਹਿਬ ਵੀ ਕਮਾਲ ਦਾ ਕੀਰਤਨ ਕਰਦੇ ਸਨ ਕਿ ਜੋ ਵੀ ਸੁਣਦਾ ਅਨੰਦਿਤ ਹੋ ਜਾਂਦਾ। ਪੱਥਰ ਦਿਲ ਵੀ ਮੋਮ ਹੋ ਜਾਂਦੇ। ਗੁਰੂ ਜੀ ਜਗਤ-ਜਲੰਦੇ ਨੂੰ ਤਾਰਦੇ ਹੋਏ, ਧਰਮਸ਼ਾਲਾਵਾਂ ਸਥਾਪਿਤ ਕਰਦੇ। ਜਿਸ ਕਾਰਨ

ਘਰ-ਘਰ ਵਿਚ ਕਰਤਾਰ ਦੀ ਸਿਫਤ ਸਾਲਾਹ ਦੇ ਗਾਇਨ ਕੀਰਤਨ ਰੂਪ ਵਿਚ ਹੋਣ ਲੱਗ ਪਈ। ਭਾਈ ਗੁਰਦਾਸ ਜੀ ਦਾ ਫੁਰਮਾਨ ਹੈ:

*ਘਰਿ ਘਰਿ ਬਾਬਾ ਗਾਵੀਐ ਵਜਨਿ ਤਾਲ ਮ੍ਰਿਦੰਗੁ ਰਬਾਬਾ। (ਵਾਰ ੨੪: ੪)*

ਭਾਈ ਗੁਰਦਾਸ ਦੀ ਇਸ ਪਉੜੀ ਨੂੰ ਗਹੁ ਨਾਲ ਝਾਤ ਮਾਰੀਏ ਤਾਂ ਪਤਾ ਲਗਦਾ ਹੈ ਕਿ ਹਰ ਘਰ ਵਿਚ ਮ੍ਰਿਦੰਗ ਅਤੇ ਰਬਾਬ ਆਮ ਪ੍ਰਚਲਿਤ ਸਾਜ਼ ਸਨ। ਰਬਾਬ ਤੇ ਪਖਾਵਜ ਦਾ ਅਟੁੱਟ ਨਾਤਾ ਮੱਧਕਾਲ ਤੋਂ ਹੀ ਸੀ। ਰਬਾਬੀਆਂ ਤੇ ਪਖਾਵਜੀਆਂ ਦਾ ਆਮ ਬੋਲਬਾਲਾ ਸੀ। ਕੀਰਤਨ ਰਬਾਬ ਤੇ ਪਖਾਵਜ ਦੇ ਸਾਥ ਨਾਲ ਕੀਤਾ ਜਾਂਦਾ ਸੀ। ਹੁਣ ਇਹ ਵੀ ਸਾਬਤ ਹੁੰਦਾ ਹੈ ਕਿ ਗੁਰੂ ਸਾਹਿਬ ਦੇ ਸਮੇਂ ਕੀਰਤਨ ਦੀ ਸ਼ੈਲੀ ਧ੍ਰੁਵਪਦ ਹੁੰਦੀ ਸੀ। ਕਿਉਂਕਿ ਪਖਾਵਜ/ਮ੍ਰਿਦੰਗ ਸਾਜ਼ ਨਾਲ ਧ੍ਰੁਵਪਦ ਧਮਾਰ ਹੀ ਗਾਇਨ ਕੀਤੇ ਜਾਂਦੇ ਸਨ। ਅਕਬਰ ਕਾਲ ਦੇ ਗਾਇਕ ਮੀਆਂ ਤਾਨਸੈਨ ਜਿੱਥੇ ਧ੍ਰੁਵਪਦੀਏ ਸਨ, ਉੱਥੇ ਰਬਾਬ ਵਜਾਉਣ ਵਿਚ ਵੀ ਪ੍ਰਬੀਨ ਹੋਣ ਦੇ ਨਾਲ ਨਾਲ ਪਖਾਵਜ ਦੇ ਵੀ ਜਾਣਕਾਰ ਸਨ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਮਕਾਲੀ ਵੈਸ਼ਨਵ ਹਿੰਦੂ ਸੰਤ ਸ਼ੰਕਰ ਦੇਵ ਆਸਾਮ ਵਿਚ ਹੋਏ ਹਨ ਜੋ ਉਸ ਸਮੇਂ ਰਬਾਬ ਨਾਲ ਕੀਰਤਨ ਕਰਦੇ ਸਨ, ਜਿਸ ਦਾ ਸਾਥ ਮ੍ਰਿਦੰਗ ਸਾਜ਼ ਦੇ ਦੁਆਰਾ ਹੀ ਕੀਤਾ ਜਾਂਦਾ ਸੀ।

ਰਬਾਬ ਤੇ ਪਖਾਵਜ ਸਾਜ਼ ਮਰਦਾਵੇਂ ਸਾਜ਼ ਹਨ। ਮਰਦਾਵੇਂ ਸਾਜ਼ ਤੋਂ ਭਾਵ ਭਰਵੀਂ, ਜ਼ੋਰਦਾਰ, ਗੂੰਜਦਾਰ ਤੇ ਗੰਭੀਰ ਪ੍ਰਾਕ੍ਰਿਤੀ ਵਾਲੇ ਸਾਜ਼। ਮੁਗ਼ਲ ਕਾਲ ਅਤੇ ਗੁਰੂ-ਕਾਲ ਭਾਵ ਬਾਬਰ ਕੇ ਅਤੇ ਬਾਬੇ ਕੇ ਦੀਆਂ ਸੰਗੀਤਕ ਪਰੰਪਰਾਵਾਂ ਵਿਚ ਵੀਣਾਂ, ਰਬਾਬ ਤੇ ਧ੍ਰੁਵਪਦ-ਧਮਾਰ ਸ਼ੈਲੀ ਦੀ ਗਵਾਇਸ਼ ਦਾ, ਪਖਾਵਜ ਮੁੱਢ ਤੋਂ ਹੀ ਸਾਥੀ ਰਿਹਾ ਹੈ।

ਮ੍ਰਿਦੰਗ ਦੀ ਪ੍ਰਾਚੀਨਤਾ ਦਾ ਪ੍ਰਮਾਣ ਰਿਗਵੇਦ (੫/੩੩/੧੬) ਵਿਚ ਵੀ ਮਿਲਦਾ ਹੈ ਜਿਸ ਵਿਚ - ਵੀਣਾਂ, ਮ੍ਰਿਦੰਗ, ਬੰਸਰੀ ਅਤੇ ਡਮਰੂ ਆਦਿ ਦਾ ਵਰਣਨ ਹੈ। ਪ੍ਰਾਚੀਨ ਕਾਲ ਵਿਚ ਮ੍ਰਿਦੰਗ ਨੂੰ ਪੁਸ਼ਕਰ ਵੀ ਕਿਹਾ ਜਾਂਦਾ ਸੀ। ਭਰਤ ਮੁਨੀ ਦੇ ਨਾਟਯ ਸ਼ਾਸਤਰ ਦੇ ੨੪ਵੇਂ ਅਧਿਆਇ ਵਿਚ ਪੁਸ਼ਕਾਰ ਸਾਜ਼ ਦਾ ਜ਼ਿਕਰ ਆਉਂਦਾ ਹੈ ਜਿਸ ਦੇ ਤਿੰਨ ਪ੍ਰਕਾਰ--ਆਂਕਿਕ, ਅਲਿਗਯ ਅਤੇ ਉਰਦਵਕ ਹੁੰਦੇ ਸਨ। ਮੱਧਕਾਲ ਅਤੇ ਵਰਤਮਾਨ ਕਾਲ ਵਿਚ ਆਂਕਿਕ ਪ੍ਰਕਾਰ ਦੇ ਮ੍ਰਿਦੰਗ ਦਾ ਪ੍ਰਯੋਗ ਹੁੰਦਾ ਰਿਹਾ ਹੈ। ਪਖਾਵਜ, ਮੁਰਜ ਤੇ ਮੰਦਲ ਇਹ ਸਭ ਪਖਾਵਜ ਦੇ ਹੀ ਨਾਮ ਹਨ। ਪ੍ਰਾਚੀਨ ਕਾਲ ਵਿਚ ਮ੍ਰਿਦੰਗ ਮਿੱਟੀ ਦਾ ਬਣਾਇਆ ਜਾਂਦਾ ਸੀ। ਮੱਧਕਾਲ ਵਿਚ ਇਹ ਲੱਕੜ ਦਾ ਬਣਾਇਆ ਜਾਣ ਲੱਗਾ। ਮ੍ਰਿਦੰਗ ਸ਼ਬਦ ਸੰਸਕ੍ਰਿਤ ਦੇ ਮ੍ਰਿਤ+ਅੰਗ ਦੇ ਸੰਯੋਗ ਤੋਂ ਬਣਿਆ ਹੈ। ਮ੍ਰਿਤ+ਅੰਗ ਤੋਂ ਭਾਵ ਮਿੱਟੀ ਦਾ ਭਾਂਡਾ, ਵਜੂਦ ਜਾਂ ਹਿੱਸਾ ਹੋਣ ਕਰਕੇ ਇਸ ਨੂੰ ਮ੍ਰਿਦੰਗ ਕਿਹਾ ਜਾਣ ਲੱਗਾ। ਸਾਰੇ ਪ੍ਰਕਾਰ ਦੇ ਅਵਨਧ ਸਾਜ਼ਾਂ ਵਿੱਚੋਂ ਮ੍ਰਿਦੰਗ/ਪਖਾਵਜ ਦਾ ਸਥਾਨ ਸਰਵ-ਸ੍ਰੇਸ਼ਠ ਹੈ। ਮ੍ਰਿਦੰਗ ਦਾ ਜ਼ਿਕਰ ਰਮਾਇਣ ਅਤੇ ਮਹਾਂਭਾਰਤ ਗ੍ਰੰਥਾਂ ਵਿਚ ਵੀ ਮਿਲਦਾ ਹੈ। ਬੁੱਧ ਅਤੇ ਜੈਨ ਧਰਮ ਗ੍ਰੰਥਾਂ ਵਿਚ ਮ੍ਰਿਦੰਗ ਨੂੰ ਮੁਈਗ ਕਰਕੇ ਜਾਣਿਆ ਜਾਂਦਾ ਸੀ।

ਪੂਜਨੀਕ ਉਸਤਾਦ ਜੀ ਜਿਨ੍ਹਾਂ ਕੋਲੋਂ ਲੇਖਕ ਨੂੰ ਤਬਲਾ ਤੇ ਪਖਾਵਜ ਦੀ ਵਿਧੀ-ਬੱਧ ਤਾਲੀਮ ਪ੍ਰਾਪਤ ਕਰਨ ਦਾ ਸੁਭਾਗ ਪ੍ਰਾਪਤ ਹੋਇਆ ਹੈ। ਸੰਗੀਤ ਆਚਾਰੀਆ ਉਸਤਾਦ ਲਛਮਨ ਸਿੰਘ ਸੀਨ ਜੀ ਦਾ ਪਖਾਵਜ ਬਾਰੇ ਵਿਚਾਰ ਹੈ ਕਿ "ਪਖਾਵਜ ਫ਼ਾਰਸੀ ਭਾਸ਼ਾ ਦਾ

ਸ਼ਬਦ ਹੈ ਤੇ ਇਹ ਮੁਗ਼ਲਾਂ ਦੀ ਭਾਰਤ ਵਿਚ ਆਮਦ ਹੋਣ ਨਾਲ ਇਹ ਨਾਮ ਹੋਂਦ ਵਿਚ ਆਇਆ ਜਿਵੇਂ ਪੰਛੀ ਆਪਣੇ ਖੰਭ ਜ਼ੋਰ ਨਾਲ ਫੈਲਾ ਕੇ ਆਪਣੇ ਵੱਲ ਨੂੰ ਖਿੱਚਦਾ ਹੋਇਆ ਉਡਾਰੀ ਭਰਦਾ ਹਨ ਉਸੇ ਤਰ੍ਹਾਂ ਹੀ ਪਖਾਵਜੀ ਦੋਵਾਂ ਹੱਥਾਂ ਨਾਲ ਬਾਹਰੋਂ ਅੰਦਰ ਨੂੰ ਖਾਸ ਤਕਨੀਕੀ ਨਾਲ ਪਖਾਵਜ 'ਤੇ ਚੋਟ ਲਗਾ ਕੇ ਗੂੰਜਦਾਰ ਅਵਾਜ਼ ਪੈਦਾ ਕਰਦਾ ਹੈ ਜਿਸ ਕਰਕੇ ਇਸ ਸਾਜ਼ ਨੂੰ ਪਖਾਵਜ ਕਹਿਣ ਦਾ ਰਿਵਾਜ਼ ਪ੍ਰਚਲਿਤ ਹੋ ਗਿਆ।"

ਪਖਾਵਜ ਆਮ ਤੌਰ 'ਤੇ ੨੪-੨੫ ਇੰਚ ਲੰਮਾ, ਥਾਪ ਵਾਲਾ ਪਾਸਾ ੭-੮ ਇੰਚ ਅਤੇ ਧਾਮੇ ਵਾਲਾ ਪਾਸਾ ੯ - ੯ ੧/੨ ਇੰਚ ਦਾ ਹੁੰਦਾ ਹੈ। ਥਾਪ ਵਾਲੇ ਪਾਸੇ ਸਿਆਹੀ ਹੁੰਦੀ ਹੈ ਅਤੇ ਧਾਮੇ ਵਾਲੇ ਪਾਸੇ ਗੁੰਨਿਆ ਹੋਇਆ ਗਿੱਲਾ ਆਟਾ ਲਗਾਇਆ ਜਾਂਦਾ ਹੈ। ਜਿਸ ਕਰਕੇ ਇਸ ਦੀ ਅਵਾਜ਼ ਗੰਭੀਰ ਤੇ ਗੂੰਜਦਾਰ ਹੁੰਦੀ ਹੈ। ਸਵਰ ਦੇ ਉਤਾਰ ਚੜ੍ਹਾਅ ਲਈ ੮ ਗੱਟੇ ਥਾਪ ਵਾਲੇ ਪਾਸੇ ਪਾਏ ਜਾਂਦੇ ਹਨ। ਪਖਾਵਜ ਇੱਕ ਨਗਾ ਅਤੇ ਦੋ ਮੁਖਾ ਸਾਜ਼ ਹੋਣ ਕਰਕੇ ਗੰਭੀਰ ਤੇ ਗੂੰਜਦਾਰ ਨਾਦ ਉਤਪੰਨ ਕਰਦਾ ਹੈ। ਜੋ ਮਨ ਦੀਆਂ ਗਹਿਰਾਈਆਂ ਨੂੰ ਟੁੰਬਦਾ ਹੈ। ਇਹ ਸਾਜ਼ ਧ੍ਰਵਪਦ-ਧਮਾਰ, ਵੀਣਾਂ, ਰਬਾਬ ਤੇ ਨਾਚ ਆਦਿ ਸ਼ੈਲੀਆਂ ਤੋਂ ਇਲਾਵਾ ਗੁਰੂ-ਘਰ ਦੀ ਕੀਰਤਨ ਪਰੰਪਰਾ ਦਾ ਬਾਖ਼ੂਬੀ ਸਾਥ ਨਿਭਾਉਂਦਾ ਹੈ। ਮੱਧਕਾਲ ਤੋਂ ਹੀ ਪਖਾਵਜ ਸਾਜ਼ ਮੰਦਰਾਂ, ਗੁਰੂ-ਦਰਬਾਰਾਂ, ਮੁਗ਼ਲ ਦਰਬਾਰਾਂ ਅਤੇ ਸੰਗੀਤਕ ਜਲਸਿਆਂ ਵਿਚ ਪ੍ਰਮੁੱਖ ਸਾਜ਼ ਰਿਹਾ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਮਹਾਨ ਸੰਗੀਤਕਾਰ ਤੇ ਵਾਗਿਅਕਾਰ ਸਨ ਜੋ ਰਬਾਬ ਅਤੇ ਪਖਾਵਜ ਤੋ ਭਲੀਭਾਂਤ ਜਾਣੂ ਸਨ ਤੇ ਖ਼ੁਦ ਰਬਾਬ ਨਾਲ ਕੀਰਤਨ ਕਰਨ ਵਿਚ ਮੁਹਾਰਤ ਰੱਖਦੇ ਸਨ। ਗੁਰੂ ਜੀ ਨੇ ਕੁੱਲ ੧੯ ਰਾਗਾਂ ਵਿਚ ਬਾਣੀ ਗਾਇਨ ਕੀਤੀ। ਉਦਾਸੀਆਂ ਤੋਂ ਬਾਅਦ ਗੁਰੂ ਜੀ ਨੇ ਪ੍ਰਚਾਰ ਦਾ ਕੇਂਦਰ ਕਰਤਾਰਪੁਰ ਹੀ ਬਣਾਇਆ ਤੇ ਕੀਰਤਨ ਦੀ ਛਹਿਬਰ ਲਾ ਦਿੱਤੀ। ਭਾਈ ਗੁਰਦਾਸ ਜੀ ਦੇ ਅਨੁਸਾਰ ਕਰਤਾਰਪੁਰ ਵਿਖੇ ਰੋਜ਼ਾਨਾ ਦਾ ਨਿਤਨੇਮ, *ਸੋਦਰੁ ਆਰਤੀ ਗਾਵੀਐ ਅੰਮ੍ਰਿਤ ਵੇਲੇ ਜਾਪੁ ਉਚਾਰਾ* ਦੀ ਮਰਯਾਦਾ ਦਾ ਮੁੱਢ ਬੱਝ ਗਿਆ। ਭਾਈ ਮਰਦਾਨੇ ਦਾ ਪੁੱਤਰ ਭਾਈ ਸਹਿਜਾਦਾ ਗੁਰੂ ਜੀ ਦੀ ਸੇਵਾ ਵਿਚ ਹਾਜ਼ਰ ਹੋਇਆ। ਵਿਚਾਰਨ ਵਾਲੀ ਗੱਲ ਇਹ ਹੈ ਕਿ ਕਰਤਾਰਪੁਰ ਗੁਰੂ ਜੀ ਦੇ ਦਰਬਾਰ ਵਿਚ ਕੀਰਤਨ ਰਬਾਬ ਦੇ ਸਾਥ ਤੋਂ ਇਲਾਵਾ ਕਿਸੇ ਨਾ ਕਿਸੇ ਤਾਲ ਸਾਜ਼ ਦੇ ਸਾਥ ਨਾਲ ਹੀ ਹੁੰਦਾ ਹੋਵੇਗਾ। ਭਾਈ ਗੁਰਦਾਸ ਜੀ ਬਾਰ-ਬਾਰ ਆਪਣੀਆਂ ਰਚੀਆਂ ਵਾਰਾਂ ਵਿਚ ਰਬਾਬ ਤੇ ਮ੍ਰਿਦੰਗ/ਪਖਾਵਜ ਦਾ ਜਿਕਰ ਕਰਦੇ ਹਨ। ਅਨੁਮਾਨ ਹੈ ਕਿ ਕਰਤਾਰਪੁਰ ਵਿਚ ਧ੍ਰਵਪਦ ਗਾਇਨ ਸ਼ੈਲੀ ਨਾਲ ਕੀਰਤਨ ਹੁੰਦਾ ਹੋਵੇਗਾ ਤੇ ਉਸ ਵਕਤ ਦੇ ਪ੍ਰਚਲਿਤ ਤੇ ਰਬਾਬ ਨਾਲ ਜੱਚਦੇ-ਫੱਬਦੇ ਸਾਜ਼ ਪਖਾਵਜ/ਮ੍ਰਿਦੰਗ ਦੁਆਰਾ ਸੰਭਵ ਹੋਇਆ ਹੋਵੇਗਾ। ਇਸ ਤਰ੍ਹਾਂ ਗੁਰੂ-ਘਰ ਦੀ ਕੀਰਤਨ ਪਰੰਪਰਾ ਨਾਲ ਪਖਾਵਜ ਦਾ ਯੋਗਦਾਨ ਅਰੰਭ ਹੋਇਆ। ਰਬਾਬ ਨਾਲ ਪਖਾਵਜ/ਮ੍ਰਿਦੰਗ ਦਾ ਅਟੁੱਟ ਸੰਬੰਧ ਭਾਈ ਗੁਰਦਾਸ ਜੀ ਦੀਆਂ ਵਾਰਾਂ ਅਤੇ ਗੁਰਬਾਣੀ ਦੇ ਸ਼ਬਦਾਂ ਤੋਂ ਸਾਬਤ ਹੁੰਦਾ ਹੈ:

*-ਗੁਰਬਾਣੀ ਲਿਖਿ ਪੋਥੀਆ ਤਾਲ ਮ੍ਰਿਦੰਗ ਰਬਾਬ ਵਜਾਵੈ।* *(ਵਾਰ ੬:੧੨)*
*-ਰਬਾਬੁ ਪਖਾਵਜ ਤਾਲ ਘੁੰਘਰੂ ਅਨਹਦ ਸਬਦੁ ਵਜਾਵੈ॥* *(ਪੰਨਾ ੩੮੧)*
*-ਕਰ ਕਰਿ ਤਾਲ ਪਖਾਵਜੁ ਨੈਨਹੁ ਮਾਥੈ ਵਜਹਿ ਰਬਾਬਾ॥* *(ਪੰਨਾ ੮੮੪)*

ਉਪਰੋਕਤ ਵਾਰਾਂ ਅਤੇ ਗੁਰਬਾਣੀ ਦੀਆਂ ਤੁਕਾਂ ਨੂੰ ਧਿਆਨ ਨਾਲ ਵਿਚਾਰਿਆ ਜਾਵੇ ਤਾਂ ਰਬਾਬ ਦੇ ਨਾਲ ਮ੍ਰਿਦੰਗ/ਪਖਾਵਜ ਨੂੰ ਇਸ ਤਰ੍ਹਾਂ ਦਰਸਾਇਆ ਹੈ ਜਿਵੇਂ ਰਬਾਬ ਦੀ ਰੂਹ ਪਖਾਵਜ/ਮ੍ਰਿਦੰਗ ਹੋਵੇ। ਰਬਾਬ ਅਤੇ ਪਖਾਵਜ ਦਾ ਸੰਬੰਧ ਇਸ ਤਰ੍ਹਾਂ ਹੈ ਜਿਵੇਂ ਇੱਕ ਸਿੱਕੇ ਦੇ ਦੋ ਪਾਸੇ ਜਾਂ ਜਿੰਦ ਅਤੇ ਰੂਹ ਦਾ। ਰਬਾਬ ਅਤੇ ਪਖਾਵਜ ਨਾਦਾਤਮਕ ਪੱਖੋਂ ਵੀ ਇੱਕੋ ਸੁਭਾਵ ਭਾਵ ਮਰਦਾਂਵੇਂ ਸਾਜ਼ ਹਨ।

ਗੁਰੂ ਸਾਹਿਬ ਨੇ ਦੇਸੀ ਰਾਗਾਂ ਵਿਚ ਵੀ ਉਸ ਵਕਤ ਦੀ ਧ੍ਰਵਪਦ ਗਾਇਕੀ, ਵਾਰ ਗਾਇਕੀ ਤੇ ਲੋਕ ਧੁਨਾਂ ਨੂੰ ਪ੍ਰਯੋਗ ਵਿਚ ਲਿਆਂਦਾ। ਇੱਥੇ ਕੇਵਲ ਕੀਰਤਨ ਦੇ ਸ਼ਾਸਤਰੀ ਪ੍ਰਬੰਧ ਧ੍ਰਵੱਪਦ ਤੇ ਵਾਰਾਂ ਅੰਗ 'ਤੇ ਹੀ ਕੇਂਦਰਤਿ ਹੋਣ ਦਾ ਯਤਨ ਕੀਤਾ ਹੈ ਕਿਉਂਕਿ ਪ੍ਰਬੰਧ ਗਾਇਨ ਧ੍ਰਵਪਦ ਅਤੇ ਪਖਾਵਜ ਦਾ ਮੁੱਢ ਤੋਂ ਹੀ ਅਟੁੱਟ ਸੰਬੰਧ ਰਿਹਾ ਹੈ। ਸ੍ਰੀ ਗੁਰੂ ਅਮਰਦਾਸ ਜੀ ਦੇ ਦਰਬਾਰ ਵਿਚ ਕੀਰਤਨ ਸਮੇਂ ਰਬਾਬ, ਸਰੰਦਾ ਤੇ ਪਖਾਵਜ ਦਾ ਸਾਥ ਹੁੰਦਾ ਸੀ। ਸ੍ਰੀ ਗੁਰੂ ਅਮਰਦਾਸ ਜੀ ਨੇ ਗੋਇੰਦਵਾਲ ਸਾਹਿਬ ਵਿਖੇ ਕੀਰਤਨ ਦਾ ਪ੍ਰਵਾਹ ਚਲਾਇਆ। ਸ੍ਰੀ ਗੁਰੂ ਸਾਹਿਬ ਨੇ ਸਰੰਦਾ ਮਰਦਾਵੀਂ ਅਤੇ ਭਰਵੀਂ ਅਵਾਜ਼ ਵਾਲਾ ਸਾਜ਼ ਈਜਾਦ ਕੀਤਾ ਜੋ ਕੀਰਤਨੀਆਂ ਦੀ ਅਵਾਜ਼ ਨਾਲ ਜੱਚਦਾ-ਫੱਬਦਾ ਸੀ। ਭਾਈ ਗੁਰਦਾਸ ਜੀ ਦੀ ਵਾਰ ਮੁਤਾਬਿਕ ਸ੍ਰੀ ਗੁਰੂ ਅਮਰਦਾਸ ਜੀ ਦੇ ਦਰਬਾਰ ਵਿਚ ਭਾਈ ਪਾਂਧਾ ਤੇ ਭਾਈ ਬੂਲਾ ਹਜ਼ੂਰੀ ਕੀਰਤਨੀਏ ਸਨ। ਗੁਰੂ ਜੀ ਆਪ ਸਰੰਦੇ ਨਾਲ ਕੀਰਤਨ ਕਰਦੇ ਸਨ।

ਸ੍ਰੀ ਗੁਰੂ ਰਾਮਦਾਸ ਜੀ ਉੱਚ-ਕੋਟੀ ਦੇ ਵਾਗਿਆਕਾਰ ਸਨ ਜਿਨ੍ਹਾਂ ਨੇ ੩੦ ਰਾਗਾਂ ਵਿਚ ਗੁਰਬਾਣੀ ਉਚਾਰਨ ਕੀਤੀ। ਧ੍ਰਵਪਦ ਦਾ ਵਿਲੱਖਣ ਰੂਪ ਪੜਤਾਲ ਸ਼ੈਲੀ ਦਾ ਪ੍ਰਯੋਗ ਸ੍ਰੀ ਗੁਰੂ ਰਾਮਦਾਸ ਜੀ ਦੇ ਰਾਗ, ਤਾਲ ਅਤੇ ਲੈਅਕਾਰੀ ਸਬੰਧੀ ਸੂਝ-ਬੂਝ ਦਾ ਉੱਤਮ ਤੇ ਪ੍ਰਤੱਖ ਨਮੂਨਾ ਸੀ। ਪੜਤਾਲ ਗਾਇਕੀ ਵਿਚ ਭਾਵੇਂ ਲੈਅਕਾਰੀਆਂ ਅਤੇ ਤਾਲ ਬਦਲਦੇ ਰਹਿੰਦੇ ਹਨ ਪਰ 'ਗੁਰੂ ਸ਼ਬਦ' ਦੀ ਪ੍ਰਧਾਨਤਾ ਹੀ ਰਹਿੰਦੀ ਹੈ। ਤਾਲਾਂ ਦੇ ਸ਼ਾਸਤਰੀ ਸਰੂਪ ਤੇ ਬਦਲਾਅ ਪਖਾਵਜ ਸਾਜ਼ ਰਾਹੀਂ ਹੀ ਪ੍ਰਗਟ ਕੀਤੇ ਜਾਂਦੇ ਸਨ। ਲੈਅਕਾਰੀਆਂ ਦੇ ਜਤਿ ਰੂਪ ਪਖਾਵਜ ਨਾਲ ਹੀ ਸੰਭਵ ਸਨ। ਗੁਰੂ ਜੀ ਨੇ ਵੱਖ-ਵੱਖ ਰਾਗਾਂ ਵਿਚ ੧੯ ਪੜਤਾਲਾਂ ਗਾਇਨ ਕੀਤੀਆਂ। ਸ੍ਰੀ ਗੁਰੂ ਰਾਮਦਾਸ ਜੀ ਨੂੰ ਪਖਾਵਜ, ਜਤਿ, ਪਿੰਗਲ ਤੇ ਛੰਦ ਸਾਸਤਰ ਦਾ ਚੋਖਾ ਗਿਆਨ ਸੀ ਤੇ ਉੱਚ-ਕੋਟੀ ਦੇ ਧ੍ਰਵਪਦੀਏ ਸਨ।

ਸ੍ਰੀ ਗੁਰੂ ਅਰਜਨ ਦੇਵ ਜੀ ਪ੍ਰਬੰਧ ਗਾਇਨ ਧ੍ਰਵਪਦ ਤੋਂ ਇਲਾਵਾ ਰਬਾਬ, ਸਰੰਦਾ ਤੇ ਪਖਾਵਜ ਆਦਿ ਸਾਜ਼ਾਂ ਦੇ ਵੀ ਮਾਹਿਰ ਸਨ। ਪ੍ਰੋ. ਪਿਆਰਾ ਸਿੰਘ ਪਦਮ ਆਪਣੇ ਇਕ ਲੇਖ 'ਭਗਤੀ ਲਹਿਰ ਤੇ ਕੀਰਤਨ ਪਰੰਪਰਾ' ਵਿਚ ਲਿਖਦੇ ਹਨ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਸਰੰਦੇ ਦੇ ਖਾਸ ਸ਼ੌਕੀਨ ਸਨ ਤੇ ਉਨ੍ਹਾਂ ਸਿੱਖਾਂ ਨੂੰ ਸੰਗੀਤ ਵਿੱਦਿਆ ਵਿਚ ਨਿਪੁੰਨਤਾ ਪ੍ਰਾਪਤ ਕਰਨ ਦੀ ਭਰਪੂਰ ਪ੍ਰੇਰਨਾ ਦਿੱਤੀ ਤੇ ਉਹ ਵੀ ਰਬਾਬ ਅਤੇ ਮ੍ਰਿਦੰਗ ਵਿਚ ਮੁਹਾਰਤ ਹਾਸਲ ਕਰਦੇ ਗਏ। ਗੁਰੂ ਜੀ ਖੁਦ ਕੀਰਤਨ ਕਰਦੇ ਰਹੇ ਤੇ ਸਾਥ ਲਈ ਚੰਗੇ-ਚੰਗੇ ਵਜੰਤਰੀ ਰਖਦੇ ਸਨ। ਗੁਰੂ ਜੀ ਦੇ ਦਰਬਾਰ ਵਿਚ ਭਾਈ ਸਤਾ ਜੀ ਤੇ ਭਾਈ ਬਲਵੰਡ ਤੋਂ ਇਲਾਵਾ ਭਾਈ ਝਾਝੂ, ਭਾਈ ਮਕੰਦੂ ਤੇ ਭਾਈ ਕੇਦਾਰਾ ਆਦਿ ਹਜ਼ੂਰੀ ਕੀਰਤਨੀਏ ਸਨ। ਡਾ. ਡੀ. ਐਸ. ਨਰੂਲਾ ਨੇ 'ਗੁਰਮਤਿ ਸੰਗੀਤ ਦੇ ਇਤਿਹਾਸਿਕ ਵਿਕਾਸ' ਵਿਚ ਲਿਖਿਆ ਹੈ ਕਿ- ਗੁਰੂ ਘਰ ਦੇ

ਕੀਰਤਨੀਏ ਭਾਈ ਸਤਾ ਤੇ ਬਲਵੰਡ ਨੇ ਧ੍ਰਵਪਦ ਗਾਇਨ ਸ਼ੈਲੀ ਦੇ ਆਧਾਰ 'ਤੇ ਕੀਰਤਨ ਨੂੰ ਲੋਕ-ਪ੍ਰਿਯ ਬਣਾਇਆ। ਸ੍ਰੀ ਗੁਰੂ ਅਰਜਨ ਦੇਵ ਜੀ ਵਿਦਵਾਨ ਸਿੱਖਾਂ ਕੋਲੋਂ ਗੁਰਬਾਣੀ ਦੀਆਂ ਪੋਥੀਆਂ ਦਾ ਉਤਾਰਾ ਕਰਵਾਉਂਦੇ ਤੇ ਰਬਾਬੀਆਂ ਤੇ ਸਿੱਖਾਂ ਨੂੰ ਰਬਾਬ ਤੇ ਪਖਾਵਜ ਵਜਾਉਣ ਦੀ ਪ੍ਰੇਰਨਾ ਦਿੰਦੇ ਤੇ ਵਜਾਉਣ ਦੇ ਨੁਕਤੇ ਵੀ ਸਮਝਾਉਂਦੇ। ਭਾਈ ਗੁਰਦਾਸ ਜੀ ਇਸ ਗੱਲ ਦੀ ਪ੍ਰੋੜ੍ਹਤਾ ਆਪਣੀ ਵਾਰ ਵਿਚ ਕਰਦੇ ਹਨ:

*ਗੁਰਮੁਖਿ ਹਥਿ ਸਕਥ ਹਨਿ ਸਾਧਸੰਗਤਿ ਗੁਰ ਕਾਰ ਕਮਾਵੈ।*
*ਪਾਣੀ ਪਖਾ ਪੀਹਣਾ ਪੈਰ ਧੋਇ ਚਰਣਾਮਤੁ ਪਾਵੈ।*
*ਗੁਰਬਾਣੀ ਲਿਖਿ ਪੋਥੀਆ ਤਾਲ ਮ੍ਰਿਦੰਗ ਰਬਾਬ ਵਜਾਵੈ।* *(ਵਾਰ ੬:੧੨)*

ਸ੍ਰੀ ਗੁਰੂ ਅਰਜਨ ਦੇਵ ਜੀ ਆਪ ਵੀ ਮ੍ਰਿਦੰਗ ਸਾਜ਼ ਦਾ ਜ਼ਿਕਰ ਆਪਣੇ ਉਚਾਰੇ ਇਸ ਸ਼ਬਦ ਵਿਚ ਇਸ ਤਰ੍ਹਾਂ ਕਰਦੇ ਹਨ:

*ਬਾਜੇ ਬਜਹਿ ਮ੍ਰਿਦੰਗ ਅਨਾਹਦ ਕੋਕਿਲ ਰੀ*
*ਰਾਮ ਨਾਮੁ ਬੋਲੈ ਮਧੁਰ ਬੈਨ ਅਤਿ ਸੁਹੀਆ॥੧॥* *(ਪੰਨਾ ੧੨੭੧)*

ਇੱਥੇ ਬਾਜੇ ਤੋਂ ਭਾਵ ਹੈ ਸਾਜ਼-ਰਬਾਬ, ਪਖਾਵਜ, ਅਤੇ ਸਰੰਦਾ ਆਦਿ। ਗੁਰੂ-ਦਰਬਾਰ ਵਿਚ ਭਿੰਨ-ਭਿੰਨ ਤੰਤੀ ਸਾਜ਼ਾਂ ਤੋਂ ਇਲਾਵਾ ਮ੍ਰਿਦੰਗ/ਪਖਾਵਜ ਦਾ ਪ੍ਰਯੋਗ ਹੁੰਦਾ ਰਿਹਾ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਆਪ ਅਪਣੇ ਸਿੱਖਾਂ ਨੂੰ ਕੀਰਤਨ, ਰਬਾਬ ਤੇ ਪਖਾਵਜ ਦੀ ਤਾਲੀਮ ਦਿੰਦੇ ਸਨ। ਡਾ. ਦਵਿੰਦਰ ਸਿੰਘ ਵਿਦਿਆਰਥੀ ਕੀਰਤਨ ਸੰਦਰਭ ਤੇ ਸਰੂਪ ਵਿਚ ਲਿਖਦੇ ਹਨ ਕਿ "ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਜਦੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕੀਤਾ ਗਿਆ ਤਾਂ ਉਸ ਵਕਤ ਗੁਰੂ ਜੀ ਨੇ ਆਪ ਤੇ ਭਾਈ ਸਤਾ ਬਲਵੰਡ ਜੀ ਨੇ ਕੀਰਤਨ ਕੀਤਾ ਤੇ ਪਖਾਵਜ/ਮ੍ਰਿਦੰਗ ਦਾ ਸਾਥ ਰਬਾਬੀ ਗੁਰਸਿੱਖਾਂ ਵੱਲੋਂ ਵਜਾਇਆ ਗਿਆ।"

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਦਰਬਾਰ ਵਿਚ ਕੀਰਤਨ ਰਬਾਬੀ ਭਾਈ ਬਾਬਕ ਦੇ ਜਥੇ ਵੱਲੋਂ ਕੀਤਾ ਜਾਂਦਾ ਰਿਹਾ ਹੈ। ਗੁਰੂ ਜੀ ਭਾਈ ਬਾਬਕ ਦੇ ਕੀਰਤਨ ਨੂੰ ਰੀਝ ਨਾਲ ਸਰਵਣ ਕਰਦੇ ਸਨ। ਭਾਈ ਬਾਬਕ ਰਬਾਬ ਤੇ ਮ੍ਰਿਦੰਗ ਵਜਾਉਣ ਵਿਚ ਪ੍ਰਬੀਨ ਸੀ।

ਸ੍ਰੀ ਗੁਰੂ ਹਰਿਰਾਇ ਸਾਹਿਬ ਜੀ, ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਅਤੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਵੱਲੋਂ ਭਾਵੇਂ ਗੁਰਬਾਣੀ ਰਚਨਾ ਕਰਨ ਤੇ ਗਾਇਨ ਕਰਨ ਦਾ ਸਬੱਬ ਨਹੀਂ ਬਣਿਆ, ਪਰ ਫਿਰ ਵੀ ਇਨ੍ਹਾਂ ਗੁਰੂ ਸਾਹਿਬ ਨੇ ਕੀਰਤਨ ਮਰਯਾਦਾ ਨੂੰ ਕਾਇਮ ਰੱਖਿਆ। ਗੁਰੂ ਦਰਬਾਰ ਵਿਚ ਰੋਜ਼ਾਨਾ ਮਰਯਾਦਾ ਅਨੁਸਾਰ ਰਬਾਬੀਆਂ ਤੇ ਪਖਾਵਜੀਆਂ ਵੱਲੋਂ ਕੀਰਤਨ ਹੁੰਦਾ ਰਿਹਾ ਹੈ, ਠੀਕ ਉਸੇ ਸ਼ੈਲੀ ਵਿਚ ਜੋ ਪਹਿਲੇ ਗੁਰੂ ਸਾਹਿਬਾਨ ਤੋਂ ਚੱਲੀ ਆ ਰਹੀ ਸੀ।

ਡਾ. ਦੇਵਿੰਦਰ ਸਿੰਘ ਵਿਦਿਆਰਥੀ ਮੁਤਾਬਿਕ,- "ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਕੀਰਤਨ ਅਤੇ ਮ੍ਰਿਦੰਗ ਦੀ ਸਿੱਖਿਆ ਪਿਤਾ ਸ੍ਰੀ ਗੁਰੂ ਹਰਗੋਬਿੰਦ ਜੀ ਦੇ ਸਮੇਂ ਦਰਬਾਰੀ ਰਬਾਬੀ ਭਾਈ ਬਾਬਕ ਦੀ ਨਿਗਰਾਨੀ ਹੇਠ ਬਾਲ-ਵਰੇਸ ਵਿਚ ਹੀ ਪੂਰੀ ਕਰ ਲਈ ਸੀ।" ਗੁਰੂ ਜੀ ਧ੍ਰਵਪਦ ਸ਼ੈਲੀ ਵਿਚ ਆਪ ਕੀਰਤਨ ਕਰਦੇ ਸਨ। ਗੁਰੂ ਜੀ ਨੇ ਭਾਈ ਸਦਾ ਨੰਦ ਨੂੰ ਕੀਰਤਨ ਅਤੇ ਮ੍ਰਿਦੰਗ ਦੀ ਆਪ ਸਿੱਖਿਆ ਵੀ ਦਿੱਤੀ। ਭਾਈ ਸਦਾ ਨੰਦ ਜੀ (ਭਾਈ ਜੈਤਾ

ਜੀ ਦੇ ਪਿਤਾ) ਗੁਰੂ ਜੀ ਨਾਲ ਪਖਾਵਜ ਵਜਾਉਂਦੇ ਤੇ ਗੁਰੂ ਜੀ ਵੈਰਾਗਮਈ ਬਾਣੀ ਗਾਇਨ ਕਰਦੇ। ਪੰਥ ਪ੍ਰਕਾਸ਼ ਦੇ ਕਰਤਾ ਗਿਆਨੀ ਗਿਆਨ ਸਿੰਘ ਜੀ ਲਿਖਦੇ ਹਨ ਕਿ- "ਹਜ਼ੂਰ ਅਪਣੇ ਪੂਰਬ ਦੇ ਦੌਰੇ ਦੌਰਾਨ ਅਪਣਾ ਪਿਆਰਾ ਸਾਜ਼ ਮ੍ਰਿਦੰਗ ਵੀ ਨਾਲ ਲੈ ਗਏ ਸਨ। ਇਹ ਮ੍ਰਿਦੰਗ ਢਾਕੇ ਵਿਚ ਗੁਰੂ ਜੀ ਨੇ ਇੱਕ ਗੁਰਸਿੱਖ ਨੂੰ ਬਖਸ਼ਿਆ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਜਿੱਥੇ ਸੰਸਕ੍ਰਿਤ, ਅਰਬੀ, ਫ਼ਾਰਸੀ, ਬ੍ਰਿਜ ਅਤੇ ਪੰਜਾਬੀ ਆਦਿ ਭਾਸ਼ਾਵਾਂ ਦੇ ਵਿਦਵਾਨ ਸਨ, ਉੱਥੇ ਸੰਗੀਤ ਦੇ ਮਹਾਨ ਗਿਆਤਾ ਵੀ ਸਨ। ਗੁਰੂ ਜੀ ਨੂੰ ਪਿੰਗਲ ਅਤੇ ਛੰਦ ਸ਼ਾਸਤਰ ਦਾ ਚੋਖਾ ਗਿਆਨ ਸੀ। ਕਾਵਿ ਤੇ ਸੰਗੀਤ ਦਾ ਜਿੱਥੇ ਅਟੁੱਟ ਸੰਬੰਧ ਹੈ, ਉੱਥੇ ਕਾਵਿ ਅਤੇ ਪਖਾਵਜ ਦਾ ਵੀ ਵਾਦਨ ਕ੍ਰਿਆ ਵਿਚ ਅਟੁੱਟ ਸਬੰਧ ਹੈ। ਗੁਰੂ ਜੀ ਮਹਾਨ ਕਵੀ ਸਨ ਤੇ ਦਰਬਾਰ ਵਿਚ ੫੨ ਕਵੀਆਂ ਨੂੰ ਮਾਣ-ਸਨਮਾਨ ਦਿੰਦੇ ਸਨ। ਗੁਰੂ ਜੀ ਨੇ ਰਚੇ ਤੇ ਪ੍ਰਬੰਧ ਗਾਇਨ ਸ਼ੈਲੀ ਮੁਤਾਬਿਕ ਆਪ ਵੀ ਗਾਇਨ ਕੀਤੇ, ਜਿਸ ਤੋਂ ਆਪ ਜੀ ਦੇ ਮਹਾਨ ਵਾਗਿਆਕਾਰ ਅਤੇ ਮ੍ਰਿਦੰਗ ਅਚਾਰੀਆ ਹੋਣ ਦਾ ਸਬੂਤ ਹੋਰ ਵੀ ਪਕੇਰਾ ਹੁੰਦਾ ਹੈ ਕਿਉਂ ਕਿ ਦਸਮ ਗ੍ਰੰਥ ਦੀਆਂ ਬਾਣੀਆਂ ਵਿਚ ਮ੍ਰਿਦੰਗ ਦੇ ਬੋਲ ਤੇ ਛੰਦਾਂ ਦਾ ਪ੍ਰਯੋਗ ਵੀ ਕਮਾਲ ਦਾ ਹੈ।ਗੁਰੂ ਜੀ ਦੇ ਸਮੇਂ ਧ੍ਰੁਵਪਦ-ਧਮਾਰ ਅੰਗ ਦੀ ਗਾਇਕੀ ਦਾ ਬੋਲ ਬਾਲਾ ਸੀ। ਦਸਮ ਗ੍ਰੰਥ ਵਿਚ ਸੰਗੀਤ ਛੰਦਾਂ ਦਾ ਪ੍ਰਯੋਗ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਉੱਤਮ ਸੰਗੀਤਕ ਸੂਝ-ਬੂਝ ਦਾ ਪ੍ਰਤੱਖ ਨਮੂਨਾ ਹੈ।

ਦਸਮ ਗ੍ਰੰਥ ਵਿਚ ਗੁਰੂ ਜੀ ਵੱਲੋਂ ਵਰਤੇ ਗਏ ਸੰਗੀਤ ਛੰਦਾਂ ਦੇ ਅਨੇਕਾਂ ਪ੍ਰਕਾਰ ਆਏ ਹਨ:-

**ਸੰਗੀਤਕ ਛੰਦ :** ੧. ਸੰਗੀਤ ਛੱਪੈ, ੨. ਸੰਗੀਤ ਪਧਸਿਟਕਾ, ੩. ਸੰਗੀਤ ਨਰਾਜ, ੪. ਸੰਗੀਤ ਪਾਧੜੀ, ੫. ਸੰਗੀਤ ਬਹੜਾ, ੬. ਸੰਗੀਤ ਭੁਜੰਗਪ੍ਰਯਾਤ, ੭. ਸੰਗੀਤ ਮਧੁਭਾਰ

ਸੰਗੀਤ ਛੰਦਾਂ ਦੇ ਇਨ੍ਹਾਂ ੭ ਪ੍ਰਕਾਰਾਂ ਵਿਚ ਗੁਰੂ ਜੀ ਨੇ ਕਾਵਿ ਰਚਨਾਵਾਂ ਵਿਚ ਮ੍ਰਿਦੰਗ ਦੇ ਬੋਲਾਂ ਦੀ ਪ੍ਰਧਾਨਤਾ ਰੱਖੀ ਹੈ।

**੧. ਸੰਗੀਤ ਛੱਪੈ**

*ਕਾਗੜਦੀ ਕੁੱਪਿਯੋ ਕਪਿ ਕਟਕ ਬਾਗੜਦੀ ਬਾਜਨ ਰਣ ਬੱਜੀਯ॥*
*ਤਾਗੜਦੀ ਤੇਗ ਝਲਹਲੀ ਗਾਗੜਦੀ ਜੋਧਾ ਗਲ ਗਜੀਯ॥ (ਸ੍ਰੀ ਦਸਮ ਗ੍ਰੰਥ)*

**੨. ਸੰਗੀਤ ਪਧਸਿਟਕਾ**

*ਕਾਗੜਦੰ ਕੋਪ ਕੈ ਦਈਤ ਰਾਜ*
*ਜਾਗੜਦੰ ਜੁੱਧ ਕੋ ਸਜਯੋ ਸਾਜ॥ (ਉਹੀ)*

**੩. ਸੰਗੀਤ ਪਾਧੜੀ**

*ਤਾਗੜਦੰਗ ਤਾਲ ਬਾਜਤ ਮੁਚੰਗ॥*
*ਬੀਨਾ ਸੁਬੈਣ ਬੰਸੀ ਮ੍ਰਿਦੰਗ॥ (ਉਹੀ)*

**੪. ਸੰਗੀਤ ਬਹੜਾ**

*ਸਾਗੜਦੀ ਸਾਂਗ ਸਗ੍ਰਹਿੈ ਤਾਗੜਦੀ ਰਣਿ ਤੁਰੀ ਨਚਾਵਹਿ॥*
*ਝਾਗੜਦੀ ਝੂਮਿ ਗਿਰਿ ਭੂਮਿ ਸਾਗੜਦੀ ਸੁਰਪੁਰਹਿ ਸਿਧਾਵਹਿ॥ (ਉਹੀ)*

**੫. ਸੰਗੀਤ ਭੁਜੰਗ ਪ੍ਰਯਾਤ**

*ਸਾਗੜਦੰ ਸੁਨਹੋ ਰਾਗੜਦੰ ਰਾਸੰ॥*
*ਦਾਗੜਦੰਗ ਦੀਜੇ ਪਾਗੜਦੰਗ ਪਾਨੰ॥* *(ਉਹੀ)*

**੬. ਸੰਗੀਤ ਮਧੁਭਾਰ**

*ਕਾਗੜਦੰ ਕੜਾਕ॥ ਤਾਗੜਦੰ ਤੜਾਕ॥* *(ਉਹੀ)*

ਗੁਰੂ ਜੀ ਵੱਲੋਂ ਰਚੀ ਸ੍ਰੀ ਦਸਮ ਗ੍ਰੰਥ ਦੀ ਬਾਣੀ ਵਿਚ ਵੀ ਮ੍ਰਿਦੰਗ ਦਾ ਜ਼ਿਕਰ ਮਿਲਦਾ ਹੈ:

*-ਬਾਜਤ ਢੋਲ ਮ੍ਰਿਦੰਗ ਨਗਾਰਾ॥ ਤਾਲ ਉਪੰਗ ਬੇਣ ਬੰਕਾਰਾ॥* *(ਉਹੀ)*
*-ਮ੍ਰਿਦ ਬਾਜਤ ਬੀਨ ਮ੍ਰਿਦੰਗ ਉਪੰਗ ਮੁਚੰਗ ਲੀਏ ਉਤਰੀ ਧਰਨੀ॥* *(ਉਹੀ)*
*-ਜੀਤ ਫਿਰੈ ਸਭ ਦੇਸ ਦਿਸਾਨ ਕੋ ਬਾਜਤ ਢੋਲ ਮ੍ਰਿਦੰਗ ਨਗਾਰੇ॥* *(ਉਹੀ)*

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਰਬਾਰ ਵਿਚ ਰਬਾਬੀ ਅਤੇ ਸਿੱਖ ਕੀਰਤਨੀਆਂ ਦੀ ਆਪ ਹੀ ਰਹਿਨੁਮਾਈ ਕਰਦੇ ਸਨ। ਖੋਜਕਾਰ ਸ. ਬਲਬੀਰ ਸਿੰਘ ਕੰਵਲ ਮੁਤਾਬਿਕ ਰਬਾਬੀ ਭਾਈ ਨੰਦ ਗੁਰੂ ਜੀ ਦਾ ਹਜ਼ੂਰੀ ਰਾਗੀ ਸੀ। ਗੁਰੂ ਜੀ ਆਪ ਵੀ ਧ੍ਰਵਪਦ ਧਮਾਰ ਸ਼ੈਲੀ ਵਿਚ ਕੀਰਤਨ ਕਰਦੇ ਤੇ ਰਬਾਬੀ ਪਖਾਵਜੀ ਗੁਰੂ ਜੀ ਦਾ ਸਾਥ ਕਰਦੇ। ਦਰਬਾਰ ਵਿਚ ਢਾਡੀਆਂ ਵੱਲੋਂ ਵਾਰ ਗਾਇਨ ਹੁੰਦਾ ਸੀ। ਗੁਰੂ ਜੀ ਕਵੀਆਂ, ਕੀਰਤਨੀਆਂ, ਢਾਡੀਆਂ ਤੇ ਜੋਧਿਆਂ ਦਾ ਸਨਮਾਨ ਕਰਦੇ ਸਨ।

ਸ੍ਰੀ ਗੁਰੂ ਨਾਨਕ ਦੇਵ ਜੀ ਵੱਲੋਂ ਸਥਾਪਿਤ ਕੀਤੇ ਸਿੱਖੀ ਦੇ ਪ੍ਰਚਾਰ ਦੇ ਮੁੱਢਲੇ ਕੇਂਦਰ ਕਰਤਾਰਪੁਰ ਸਾਹਿਬ ਤੋਂ ਇਲਾਵਾ ਵੱਖ-ਵੱਖ ਗੁਰੂ ਸਾਹਿਬਾਨਾ ਵਲੋਂ ਸਥਾਪਿਤ ਕੀਤੇ ਪ੍ਰਚਾਰ ਕੇਂਦਰਾਂ-- ਖਡੂਰ ਸਾਹਿਬ, ਗੋਇੰਦਵਾਲ ਸਾਹਿਬ, ਸ੍ਰੀ ਅੰਮ੍ਰਿਤਸਰ, ਕੀਰਤਪੁਰ ਸਾਹਿਬ ਤੇ ਸ੍ਰੀ ਅਨੰਦਪੁਰ ਸਾਹਿਬ ਗੁਰੂ-ਦਰਬਾਰਾਂ ਵਿਚ ਚੱਲੀ ਆ ਰਹੀ ਗੁਰਬਾਣੀ ਕੀਰਤਨ ਪਰੰਪਰਾ ਵਿਚ ਪਖਾਵਜ ਅਤੇ ਪਖਾਵਜੀਆਂ ਦਾ ਲੰਮਾਂ ਸਮਾਂ ਵਡਮੁੱਲਾ ਯੋਗਦਾਨ ਰਿਹਾ ਹੈ। ਗੁਰੂ-ਕਾਲ ਤੋਂ ਬਾਅਦ ਵਿਚ ਵੀ ਸਰਦਾਰ ਜੱਸਾ ਸਿੰਘ ਆਹਲੂਵਾਲੀਆ, ਮਹੰਤ ਗੱਜਾ ਸਿੰਘ, ਰਬਾਬੀ ਭਾਈ ਅਮੀਰ, ਭਾਈ ਦੇਸਾ, ਬਾਬਾ ਸਰਧਾ ਸਿੰਘ, ਭਾਈ ਸਾਵਣ ਚੰਦ, ਭਾਈ ਲਾਲ ਭਾਈ ਮੋਤੀ, ਭਾਈ ਚਾਂਦ, ਭਾਈ ਰੂੜਾ, ਭਾਈ ਬੂੜਾ, ਭਾਈ ਸਾਈਂ ਦਿੱਤਾ, ਬਾਬਾ ਜਵਾਲਾ ਸਿੰਘ ਧ੍ਰਵਪਦੀਏ, ਪੰਡਤ ਨੱਥੂ ਰਾਮ ਧ੍ਰਵਪਦੀਏ, ਭਾਈ ਉੱਤਮ ਸਿੰਘ ਧ੍ਰਵਪਦੀਏ, ਭਾਈ ਅਵਤਾਰ ਸਿੰਘ ਗੁਰਚਰਨ ਸਿੰਘ, ਪ੍ਰਿੰਸੀਪਲ ਦਿਆਲ ਸਿੰਘ, ਗਿਆਨ ਸਿੰਘ ਐਬਟਾਬਾਦ, ਭਾਈ ਗਿਆਨ ਸਿੰਘ ਅਲਮਸਤ, ਭਾਈ ਸ਼ਮਸ਼ੇਰ ਸਿੰਘ, ਭਾਈ ਧਰਮ ਸਿਘ ਜਖਮੀ, ਭਾਈ ਸੰਤਾ ਸਿੰਘ, ਪ੍ਰੋਫੈਸਰ ਦਰਸ਼ਨ ਸਿੰਘ ਕੋਮਲ, ਭਾਈ ਜਸਵੰਤ ਸਿੰਘ ਤੀਬਰ, ਚੰਨਣ ਸਿੰਘ ਮਜਬੂਰ, ਪ੍ਰਿੰਸੀਪਲ ਬਲਦੇਵ ਸਿੰਘ, ਭਾਈ ਬਲਬੀਰ ਸਿੰਘ, ਪਦਮ ਸ੍ਰੀ ਭਾਈ ਨਿਰਮਲ ਸਿੰਘ ਖਾਲਸਾ, ਭਾਈ ਗੁਰਮੀਤ ਸਿੰਘ ਸ਼ਾਂਤ ਤੇ ਭਾਈ ਬਲਦੀਪ ਸਿੰਘ ਆਦਿ ਨੇ ਗੁਰੂ ਘਰ ਦੀ ਸੀਨਾ-ਬ-ਸੀਨਾ ਚੱਲੀ ਆ ਰਹੀ ਧ੍ਰਵਪਦ ਅੰਗ ਦੀ ਗੁਰੂ-ਘਰ ਦੀ ਕੀਰਤਨ ਪਰੰਪਰਾ ਨੂੰ ਜੀਵਤ ਰੱਖਿਆ ਜਿਸ ਵਿਚ ਪਖਾਵਜੀਆਂ ਦਾ ਵੱਡਾ ਯੋਗਦਾਨ ਰਿਹਾ ਹੈ।

ਗੁਰੂ-ਕਾਲ ਤੋਂ ਬਾਅਦ ਵਿਚ ਵੀ ਗੁਰਬਾਣੀ ਕੀਰਤਨ ਪਰੰਪਰਾ ਵਿਚ ਗੁਰੂ-ਘਰ ਦੇ

ਮਹਾਨ ਪਖਾਵਜੀ ਹੋਏ ਹਨ। ਜਿਨ੍ਹਾਂ ਦਾ ਜ਼ਿਕਰ ਕਰਨਾ ਵੀ ਜ਼ਰੂਰੀ ਹੈ। ਪਖਾਵਜੀ ਭਾਈ ਮੱਝਾ ਸਿੰਘ, ਪਖਾਵਜੀ ਭਾਈ ਭੂਪ ਸਿੰਘ, ਭਾਈ ਗੁਰਦਿੱਤ ਸਿੰਘ, ਭਾਈ ਹਰਨਾਮ ਸਿੰਘ (ਜੰਮੂ ਵਾਲੇ), ਭਾਈ ਮਹਿੰਦਾ, ਭਾਈ ਮਹਿਤਾਬ ਸਿੰਘ ਪਖਾਵਜੀ, ਭਾਈ ਅਮੀਰ, ਭਾਈ ਸਾਂਈ ਦਿੱਤਾ, ਭਾਈ ਸੰਤੂ, ਭਾਈ ਨਸੀਰਾ ਪਖਾਵਜੀ, ਭਾਈ ਅਰਜਨ ਸਿੰਘ ਤਰੰਗੜ, ਭਾਈ ਰੱਖਾ, ਭਾਈ ਮਹਿੰਦਰ ਸਿੰਘ (ਭੰਗੜ) ਭਾਈ ਰਤਨ ਸਿੰਘ ਪਖਾਵਜੀ, ਭਾਈ ਗੋਪਾਲ ਸਿੰਘ, ਬਾਬਾ ਨਿਹਾਲ ਸਿੰਘ ਪਖਾਵਜੀ, ਭਾਈ ਸੰਤਾ ਸਿੰਘ ਤਰਨ ਤਾਰਨ ਵਾਲੇ ਆਦਿ ਪਖਾਵਜੀਆਂ ਨੇ ਗੁਰੂ-ਘਰ ਦੀ ਕੀਰਤਨ ਪਰੰਪਰਾ ਨੂੰ ਅਗਾਂਹ ਤੋਰਨ ਵਿਚ ਮਹਾਨ ਯੋਗਦਾਨ ਪਾਇਆ ਹੈ। ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਪਖਾਵਜੀਆਂ ਦਾ ਸਿੱਕਾ ਹਿੰਦੋਸਤਾਨ ਦੇ ਉਸਤਾਦ ਪਖਾਵਜੀਆਂ ਨੂੰ ਵੀ ਮੰਨਣਾ ਪਿਆ। ਇਨ੍ਹਾਂ ਵਿੱਚੋਂ ਭਾਈ ਨਸੀਰਾ ਧੁਨੰਤਰ ਪਖਾਵਜੀ ਨੂੰ ਮੱਧ ਪ੍ਰਦੇਸ਼ ਦੇ ਮਾਹਾਰਾਜਾ ਰਾਏ ਗੜ੍ਹ ਚਕਰਧਰ ਸਿੰਘ ਨੇ ਪਖਾਵਜ ਸੁਣ ਕੇ The Star Of India (ਦੀ ਸਟਾਰ ਆਫ਼ ਇੰਡੀਆ) ਦਾ ਖਿਤਾਬ ਦੇ ਕੇ ਸਨਮਾਨਿਆ। ਦੁਬਾਰਾ ਫੇਰ ਇੱਕ ਮੌਕੇ ਤੇ "ਤਾਲ ਸਮਰਾਟ" ਦੇ ਖ਼ਿਤਾਬ ਨਾਲ ਨਿਵਾਜਿਆ। ਇਸੇ ਤਰ੍ਹਾਂ ਹੀ ਇੱਕ ਹੋਰ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਪਖਾਵਜੀ ਭਾਈ ਸੰਤੂ ਦੀ ੧੯੧੪ ਵਿਚ ਇਕ ਅੰਗਰੇਜ਼ ਲਿਖਾਰੀ ਏ.ਐਚ. ਫੌਕਸ ਸਟਰੈਂਗਵੇ ਨੇ ਅਪਣੀ ਕਿਤਾਬ The Music of Hindustan ਵਿਚ ਦੇਸ਼ ਭਰ ਦੇ ਪਖਾਵਜੀਆਂ ਵਿੱਚੋਂ ਸਿਰਫ ਭਾਈ ਸੰਤੂ ਪਖਾਵਜੀ ਦੀ ਫੋਟੋ ਛਾਪੀ, ਇਨ੍ਹਾਂ ਸਾਰੇ ਪਖਾਵਜੀਆਂ ਦਾ ਗੁਰੂ-ਘਰ ਦੀ ਕੀਰਤਨ ਪਰੰਪਰਾ ਨੂੰ ਸੰਭਾਲਣ ਤੇ ਪ੍ਰਚਾਰਨ ਵਿਚ ਬਹੁਤ ਵੱਡਾ ਯੋਗਦਾਨ ਰਿਹਾ ਹੈ।

ਨਾਮਧਾਰੀ ਸੰਪਰਦਾ ਵੱਲੋਂ ਵੀ ਗੁਰੂ ਸਹਿਬਾਨ ਦੇ ਸਮੇਂ ਤੋਂ ਗੁਰਬਾਣੀ ਕੀਰਤਨ ਦੇ ਧ੍ਰਵਪੱਦ ਅੰਗ ਦੀਆਂ ਸੰਭਾਲੀਆਂ ਬੰਦਿਸ਼ਾਂ ਅਤੇ ਪਖਾਵਜ ਦੇ ਵਡੇਰੇ ਯੋਗਦਾਨ ਨੂੰ ਅਣਗੌਲਿਆਂ ਨਹੀਂ ਕੀਤਾ ਜਾ ਸਕਦਾ। ਇਸ ਸਬੰਧੀ ਸੰਗੀਤ ਦੇ ਮਹਾਨ ਖੋਜਕਾਰ ਬਲਬੀਰ ਸਿੰਘ ਕੰਵਲ ਆਪਣੇ ਲੇਖ 'ਭੈਣੀ:ਰਾਗ ਦੀ ਤ੍ਰਿਵੇਣੀ' ਵਿਚ ਲਿਖਦੇ ਹਨ ਕਿ- "ਨਾਮਧਾਰੀ ਸੰਪਰਦਾ ਮੁੱਢ ਕਦੀਮ ਤੋਂ ਬਾਣੀ, ਬਾਣੇ ਅਤੇ ਤੰਤੀ ਸਾਜ਼ਾਂ ਨਾਲ ਜੁੜੀ ਹੋਈ ਹੈ। ਜਿੱਥੇ ਇਨ੍ਹਾਂ ਦੀ ਦੇਣ ਦੇਸ਼ ਦੀ ਅਜ਼ਾਦੀ ਲਈ ਬੜੀ ਵੱਡੀ ਹੈ, ਉੱਥੇ ਇਨ੍ਹਾਂ ਦੇ ਗੁਰੂ ਸਹਿਬਾਨ ਵੱਲੋਂ ਚਲਾਈ ਗਈ ਨਿਰਧਾਰਿਤ ਰਾਗਾਂ ਵਿਚ ਤੰਤੀ ਸਾਜ਼ਾਂ ਨਾਲ ਕੀਰਤਨ ਕਰਨ ਦੀ ਸ਼ੈਲੀ ਅਤੇ ਪਰੰਪਰਾ ਨੂੰ ਵੀ ਕਾਇਮ ਰੱਖਿਆ ਹੈ। ਬ੍ਰਹਮ ਗਿਆਨੀ ਬਾਬਾ ਪ੍ਰਤਾਪ ਸਿੰਘ ਜੀ ਜਿੱਥੇ ਸੰਗੀਤ ਦੇ ਵੱਡੇ ਪਾਰਖੂ ਅਤੇ ਕਦਰਦਾਨ ਸਨ, ਉੱਥੇ ਉਨ੍ਹਾਂ ਦੇ ਸਾਹਿਬਜ਼ਾਦਿਆਂ ਬਾਬਾ ਜਗਜੀਤ ਸਿੰਘ ਅਤੇ ਮਾਹਰਾਜ ਬੀਰ ਸਿੰਘ(ਪਖਾਵਜੀ) ਨੇ ਦੇਸ਼ ਦੇ ਵੱਡੇ ਉਸਤਾਦਾਂ ਕੋਲੋਂ ਤਾਲੀਮ ਲੈ ਕੇ ਅਤੇ ਅਗਾਂਹ ਇਸ ਤੋਰੇ ਨੂੰ ਤੋਰਦੇ ਰੱਖਿਆ।"

ਇੱਕ ਨਿੱਜੀ ਮੁਲਾਕਾਤ (ਦਸੰਬਰ ੨੦੦੯) ਦੌਰਾਨ ਲੇਖਕ ਨੂੰ ਸੰਗੀਤ ਦੇ ਮਹਾਨ ਉਸਤਾਦ, ਉਸਤਾਦ ਮਹਿੰਗਾ ਸਿੰਘ ਜੀ (ਸੈਂਟਰਲ ਖਾਲਸਾ ਯਤੀਮਖਾਨਾ ਸ੍ਰੀ ਅੰਮ੍ਰਿਤਸਰ) ਨੇ ਦੱਸਿਆ ਕਿ ਦੇਸ਼ ਦੀ ਵੰਡ ਤੋਂ ਪਹਿਲਾਂ ਰਬਾਬੀਆਂ ਅਤੇ ਗੁਰਸਿੱਖਾਂ ਵੱਲੋਂ ਸੱਚਖੰਡ ਸ੍ਰੀ ਦਰਬਾਰ ਸਾਹਿਬ ਵਿਖੇ ਕੀਰਤਨ ਪਖਾਵਜ ਅਤੇ ਜੋੜੀ (ਪਖਾਵਜ ਸ਼ੈਲੀ) ਦੇ ਸਾਥ ਨਾਲ ਕੀਤਾ ਜਾਂਦਾ ਸੀ ਅਤੇ ਪਖਾਵਜੀਆਂ ਲਈ ਉਚੇਚੇ ਤੌਰ 'ਤੇ ਸੇਵਾਦਾਰਾਂ ਵੱਲੋਂ ਗੁੰਨੇ ਹੋਏ ਅਤੇ ਸੁੱਕੇ

ਆਟੇ ਦਾ ਥਾਲ ਲਿਆਇਆ ਜਾਂਦਾ ਸੀ। ਕੀਰਤਨ ਕਰਦੇ ਸਮੇਂ ਪਖਾਵਜ ਦੇ ਜ਼ੋਰਦਾਰ ਬੋਲਾਂ ਦੇ ਵਾਦਨ ਦੌਰਾਨ ਜੋ ਆਟਾ ਬੁੜਕ-ਬੁੜਕ ਕੇ ਸੰਗਤ ਦੀ ਝੋਲੀ 'ਚ ਪੈਂਦਾ ਸੀ ਸੰਗਤ ਉਸ ਨੂੰ ਪ੍ਰਸ਼ਾਦ ਸਮਝ ਕੇ ਲੈ ਜਾਂਦੀ ਅਤੇ ਕਹਿੰਦੇ ਹਨ ਕਿ ਇਸ ਨਾਲ ਤੋਤਲੇ ਬੱਚੇ ਅਤੇ ਦੇਰ ਨਾਲ ਬੋਲਣ ਵਾਲੇ ਬੱਚੇ ਠੀਕ ਤਰ੍ਹਾਂ ਬੋਲਣ ਲੱਗ ਪੈਂਦੇ ਸਨ।

ਉਮੀਦ ਹੈ ਕਿ ਗੁਰਬਾਣੀ ਕੀਰਤਨ ਦੇ ਵਿਦਿਆਰਥੀ,ਖੋਜ ਦੇ ਵਿਦਿਆਰਥੀ, ਉਸਤਾਦ ਸਹਿਬਾਨ ਅਤੇ ਗੁਰੂ ਦੇ ਕੀਰਤਨੀਏ ਇਸ ਲੇਖ ਦੁਆਰਾ ਵੱਡਮੁਲਾ ਗਿਆਨ ਪ੍ਰਾਪਤ ਕਰ ਸਕਣਗੇ।

**ਗ੍ਰੰਥ/ਸਹਾਇਕ ਪੁਸਤਕਾਂ**


- *ਸ੍ਰੀ ਗੁਰੂ ਗ੍ਰੰਥ ਸਾਹਿਬ ਜੀ*
- *ਵਾਰਾਂ* ਭਾਈ ਗੁਰਦਾਸ ਜੀ
- *ਸ੍ਰੀ ਦਸਮ ਗ੍ਰੰਥ*
- *ਸਿੱਖ ਰਹਿਤ ਮਰਯਾਦਾ*
- *ਕੀਰਤਨ,* ਡਾ.ਦਵਿੰਦਰ ਸਿੰਘ ਵਿਦਿਆਰਥੀ
- *ਸਿੱਖ ਸੰਗੀਤ ਦਾ ਵਿਕਾਸ,* ਡਾ.ਦਵਿੰਦਰ ਸਿੰਘ ਵਿਦਿਆਰਥੀ
- *ਪੰਜਾਬ ਦੀ ਸੰਗੀਤ* ਨੂੰ ਦੇਣ, ਡਾ.ਅਜੀਤ ਸਿੰਘ ਪੇਂਤਲ
- *ਸੰਗੀਤ ਮੇਂ ਤਾਲ ਵਾਦਯੋਂ ਕੀ ਉਪਯੋਗਤਾ,* ਡਾ.ਚਿਤਰਾ ਗੁਪਤਾ
- *ਸੰਗੀਤ ਤਬਲਾ ਅੰਕ,* ਡਾ.ਲਕਸ਼ਮੀ ਨਾਰਾਇਨ ਗਾਰਗ
- *ਗੁਰਮਤਿ ਸੰਗੀਤ ਤੇ ਭਗਤੀ ਸੰਗੀਤ ਪਰੰਪਰਾ,* ਚੀਫ ਖਾਲਸਾ ਦੀਵਾਨ ਸ੍ਰੀ ਅੰਮ੍ਰਿਤਸਰ
- *ਅੰਮ੍ਰਿਤ ਕੀਰਤਨ* ੧੯੯੫, ਡਾ. ਜਗੀਰ ਸਿੰਘ
- *ਪੰਜਵੀਂ ਇਲਹਾਮੀ ਜ਼ੀਨਤ,* ਸੰਤਾ ਸਿੰਘ ਤਾਤਲੇ
- *ਪੰਜਾਬ ਦੇ ਪ੍ਰਸਿੱਧ ਰਾਗੀ ਰਬਾਬੀ,* ਬਲਬੀਰ ਸਿੰਘ ਕੰਵਲ
- *ਸੰਗੀਤ ਬੋਧ,* ਡਾ. ਸਰਚੰਦਰ ਸ਼੍ਰੀਧਰ
- *ਦੋ ਸਾਲਾ ਸਿੱਖ ਧਰਮ ਅਧਿਐਨ (ਪੱਤਰ ਵਿਹਾਰ ਕੋਰਸ)* ਧਰਮ ਪ੍ਰਚਾਰ ਕਮੇਟੀ ਸ੍ਰੀ ਅੰਮ੍ਰਿਤਸਰ
- *ਗੁਰਮਤਿ ਪ੍ਰਕਾਸ਼,* ਸ੍ਰੀ ਗੁਰੂ ਗ੍ਰੰਥ ਸਾਹਿਬ ਵਿਸ਼ੇਸ਼ ੨ (ਸੰਗੀਤ ਪ੍ਰਬੰਧ)
- *ਸੋਵੀਨਰ ੨੦੦੯-੧੦,* ਭਾਗ ਸਿੰਘ ਅਣਖੀ, ਸੈਂਟਰਲ ਯਤੀਮਖਾਨਾ ਅੰਮ੍ਰਿਤਸਰ
- *ਗੁਰਮਤਿ ਸੰਗੀਤ ਵਿਸ਼ੇਸ਼ ਅੰਕ,* ਡਾ. ਜਗੀਰ ਸਿੰਘ
- *ਖੋਜ ਪਤ੍ਰਿਕਾ* ਮਾਰਚ ੧੯੯੮, ਅੰਕ ੪੭, ਗੁਰੂ ਗੋਬਿੰਦ ਸਿੰਘ ਵਿਸ਼ੇਸ਼ ਅੰਕ, ਪਬਲੀਕੇਸ਼ਨ ਬਿਉਰੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ
- *ਸੰਗੀਤ ਆਚਾਰੀਆ ਉਸਤਾਦ ਲਛਮਨ ਸਿੰਘ ਜੀ* (ਪੰਜਾਬ ਘਰਾਣਾ) ਤੋਂ ਪ੍ਰਾਪਤ ਜਾਣਕਾਰੀ
- *ਉਸਤਾਦ ਪ੍ਰੋਫੈਸਰ* ਰਣਜੀਤ ਸਿੰਘ (ਅਮਰੀਕਾ) ਪੰਜਾਬ ਘਰਾਣਾ ਜੀ ਤੋਂ ਪ੍ਰਾਪਤ ਜਾਣਕਾਰੀ
- *ਮਹਿਰੂਮ ਉਸਤਾਦ* ਮਹਿਗਾ ਸਿੰਘ ਜੀ ਸ੍ਰੀ ਅੰਮ੍ਰਿਤਸਰ ਜੀ ਤੋਂ ਪ੍ਰਾਪਤ ਜਾਣਕਾਰੀ


■

# ਸਮਾਜਿਕ ਤਬਦੀਲੀ ਦਾ ਆਧਾਰ ਮਨ ਦੀ ਤਬਦੀਲੀ

*-ਸ. ਭੁਪਿੰਦਰ ਸਿੰਘ**

*ਮਨ ਸਿਉ ਮਨੁ ਮਿਲਾਇ ਸਭੁ ਜਗੁ ਜੀਤਾ॥*
*ਇਨ ਬਿਧਿ ਕੁਸਲੁ ਤੇਰੈ ਮੇਰੇ ਮੀਤਾ॥* *(ਪੰਨਾ ੨੩੧)*

ਅਜੋਕੇ ਯੁੱਗ ਵਿਚ ਲੋਕ ਕੁਝ ਅਜਿਹੇ ਮੁੱਦਿਆਂ ਵਿਚ ਉਲਝੇ ਹੋਏ ਹਨ ਜਿਹੜੇ ਨਾ ਸਿਰਫ ਵਿਅਕਤੀ ਨੂੰ ਬਲਕਿ ਸਾਰੇ ਵਿਸ਼ਵ ਨੂੰ ਪ੍ਰਭਾਵਿਤ ਕਰਦੇ ਹਨ। ਇਸ ਸੰਕਟ ਨੂੰ ਹੱਲ ਕਰਨ ਲਈ ਤੇ ਵਿਸ਼ਵ ਵਿਚ ਇਕਸੁਰਤਾ ਲਿਆਉਣ ਲਈ, ਲੋਕਾਂ ਨੂੰ ਬਦਲਣ ਦੀ ਜ਼ਰੂਰਤ ਹੈ। ਇਹ ਸਿਰਫ ਤਾਂ ਹੀ ਹੋ ਸਕਦਾ ਹੈ ਜੇ ਸਾਰੇ ਲੋਕ ਸਾਰੇ ਸਮਾਜ ਦੇ ਭਲੇ ਦੀ ਕਾਮਨਾ ਕਰਨ।

ਅੱਜ ਦੇ ਸਮੇਂ ਦੀ ਲੋੜ ਇਹ ਹੈ ਕਿ ਚੰਗੀ ਸਿੱਖਿਆ ਨੂੰ ਹਰ ਪੱਧਰ 'ਤੇ ਇੱਕਠਾ ਕੀਤੀ ਜਾਵੇ ਜੋ ਸਮਾਜ ਨੂੰ ਸਾਕਾਰਾਤਮਕ ਜੀਵਨ ਜਿਊਣ ਲਈ ਇਕ ਯੋਗ ਧਰਾਤਲ ਪ੍ਰਦਾਨ ਕਰ ਕੇ ਉਨ੍ਹਾਂ ਵਿਚ ਨੈਤਿਕ ਤੇ ਸਦਾਚਾਰਕ ਕੀਮਤਾਂ ਦੀ ਸਿਰਜਣਾ ਕਰੇ। ਜਿਨ੍ਹਾਂ ਦੇ ਪ੍ਰਕਾਸ਼ ਵਿਚ ਜਾਗਰੂਕ ਲੋਕ ਨਕਾਰਾਤਮਕ ਗੁਣਾਂ ਜਿਵੇਂ ਕਿ ਭ੍ਰਿਸ਼ਟਾਚਾਰ, ਰਿਸ਼ਵਤਖੋਰੀ ਅਤੇ ਕੁਨਬਾਪ੍ਰਸਤੀ ਨੂੰ ਸਮਾਜ ਵਿੱਚੋਂ ਬਾਹਰ ਕੱਢਣ ਲਈ ਯੋਗਦਾਨ ਪਾ ਸਕਦੇ ਹਨ। ਅਜਿਹੇ ਪ੍ਰਕਾਸ਼ਵਾਨ ਰਵੱਈਏ ਵਾਲੇ ਲੋਕ ਸਮਾਜਿਕ ਤੌਰ 'ਤੇ ਗ਼ਰੀਬ ਲੋਕਾਂ ਦਾ ਵਿਸ਼ਵਾਸ ਵਧਾ ਸਕਦੇ ਹਨ ਤੇ ਉਨ੍ਹਾਂ ਨੂੰ ਆਦਰ ਦੀ ਜ਼ਿੰਦਗੀ ਜਿਊਣ ਲਈ ਉਤਸ਼ਾਹਿਤ ਕਰ ਸਕਦੇ ਹਨ। ਮਨ ਦੇ ਅੰਦਰ ਦਾ ਇਹ ਗਿਆਨ ਇੱਕ ਤੋਂ ਬਾਅਦ ਦੂਜੇ ਤਕ ਵਿਚਰਦਾ ਹੋਇਆ ਇਕ ਉੱਚ ਤੇ ਆਦਰਸ਼ਕ ਸਮਾਜ ਦੀ ਸਿਰਜਣਾ ਕਰਨ ਵਿਚ ਆਪਣੀ ਭੂਮਿਕਾ ਨਿਭਾ ਸਕਦਾ ਹੈ। ਇਸ ਲਈ ਅਜਿਹੇ ਸਮਾਜ ਦਾ ਨਿਰਮਾਣ ਕਰਨ ਲਈ ਕੁਝ ਸਿਧਾਂਤਾਂ ਨੂੰ ਅਪਣਾਉਣਾ ਜ਼ਰੂਰੀ ਹੈ ਜਿਨ੍ਹਾਂ ਦਾ ਵਰਣਨ ਇਸ ਪ੍ਰਕਾਰ ਹੈ:-

## ਸਧਾਰਨ ਰਹਿਣ-ਸਹਿਣ ਤੇ ਉੱਚੀ ਸੋਚ

*ਮਤਿ ਹੋਦੀ ਹੋਇ ਇਆਣਾ॥ ਤਾਣ ਹੋਦੇ ਹੋਇ ਨਿਤਾਣਾ॥*
*ਅਣਹੋਦੇ ਆਪੁ ਵੰਡਾਏ॥ ਕੋ ਐਸਾ ਭਗਤੁ ਸਦਾਏ॥* *(ਪੰਨਾ ੧੩੮੪)*

ਜਿਸ ਸੰਸਾਰ ਵਿਚ ਅਸੀਂ ਅੱਜ ਰਹਿੰਦੇ ਹਾਂ ਉਹ ਅੱਜ ਇਨ੍ਹਾਂ ਜ਼ਿਆਦਾ ਫੈਸ਼ਨ-ਪ੍ਰਸਤ ਹੈ ਕਿ ਹਰ ਕੋਈ, ਭਾਵੇਂ ਉਹ ਗਰੀਬ ਹੈ ਜਾਂ ਅਮੀਰ, ਆਪਣੇ ਨਾਮ 'ਤੇ ਬਿਆਨ ਦੇਣ ਲਈ ਹਮੇਸ਼ਾਂ ਤਿਆਰ ਰਹਿੰਦਾ ਹੈ। ਸਾਨੂੰ ਸਾਡੇ ਬਜ਼ੁਰਗਾਂ ਨੇ ਸਾਧਾਰਨ ਜ਼ਿੰਦਗੀ ਜਿਊਣ ਤੇ ਹੋਰਨਾਂ ਨੂੰ ਵੀ ਸਾਦਗੀ ਵਿਚ ਰਹਿਣ ਦੀ ਸਿੱਖਿਆ ਦਿੱਤੀ ਸੀ। ਪੂਰਬ ਤੇ ਪੱਛਮ ਦੇ ਭੂਤਕਾਲ ਵਿਚ ਦੇਖੀਏ ਤਾਂ ਉੱਥੋਂ ਦੀਆਂ ਕਈ ਸੱਭਿਅਤਾਵਾਂ ਵਿਚ ਸਧਾਰਨ ਜੀਵਨ ਬਸਰ ਕਰਨ ਦਾ ਤਰੀਕਾ ਸੀ।

ਕੁਦਰਤ ਤੇ ਉਸ ਦੇ ਚੱਕਰਾਂ ਦੇ ਮੁਤਾਬਿਕ ਰਹਿਣ ਦਾ ਲੋਕਾਂ ਦਾ ਸੁਭਾਅ ਸੀ ਤੇ ਧਰਤੀ ਤੋਂ ਸਿਰਫ ਉਨਾਂ ਕੁਝ ਹੀ ਲੈਂਦੇ ਸਨ ਜਿੰਨਾ ਆਹਾਰ ਲਈ ਬਿਲਕੁਲ ਜ਼ਰੂਰੀ ਹੁੰਦਾ ਸੀ।

**New B.M.C.- 30/1 Raoli Camp, Sion (E) Mumbai-400022. Mob +9198214-21058*

ਇਸ ਤੋਂ ਪਹਿਲਾਂ ਕਿ ਅਸੀਂ ਸਧਾਰਨ ਰਹਿਣ-ਸਹਿਣ ਦੇ ਗਿਆਨ ਬਾਰੇ ਡੂੰਘਾਈ ਵਿਚ ਪੜਚੋਲ ਕਰੀਏ ਸਾਨੂੰ ਉਸ ਕਾਰਨ ਨੂੰ, ਜਿਹੜਾ ਸਧਾਰਨ ਜ਼ਿੰਦਗੀ ਜਿਊਣ ਵਿਚ ਵਿਘਨ ਪਾਉਂਦਾ ਹੈ, ਪ੍ਰਭਾਸ਼ਿਤ ਕਰਨਾ ਬਿਲਕੁਲ ਉੱਚਿਤ ਹੋਵੇਗਾ। ਉਹ ਕਾਰਨ ਮੁੱਖ ਤੌਰ 'ਤੇ 'ਬਰਬਾਦ ਕਰਨਾ' ਹੈ। ਜਿਹੜੀ ਚੀਜ਼ ਜ਼ਰੂਰਤ ਤੋਂ ਵੱਧ ਹੋਵੇ, ਉਸ ਨੂੰ ਆਮ ਤੌਰ 'ਤੇ ਫਾਲਤੂ ਕਿਹਾ ਜਾਂਦਾ ਹੈ। ਅਸੀਂ ਇਸ ਗੱਲ ਨੂੰ ਭੁੱਲ ਜਾਂਦੇ ਹਾਂ ਕਿ ਅਸੀਂ ਸਾਦਗੀ ਵਿੱਚੋਂ ਸੰਤੋਖ, ਨਿਮਰਤਾ ਤੇ ਆਤਮ-ਵਿਸ਼ਵਾਸ ਦਾ ਅਸਲੀ ਮਤਲਬ ਸਮਝਣਾ ਹੈ।

## ਆਪਣੇ ਲਈ ਇਮਾਨਦਾਰ ਹੋਵੋ

*ਬੰਦੇ ਖੋਜੁ ਦਿਲ ਹਰ ਰੋਜ ਨਾ ਫਿਰੁ ਪਰੇਸਾਨੀ ਮਾਹਿ॥ (ਪੰਨਾ ੭੨੭)*

ਕਈ ਦਹਾਕੇ ਪਹਿਲਾਂ ਦੀ ਗੱਲ ਹੈ ਕਿ ਇਕ ਰਵਾਇਤੀ ਦੁਕਾਨ ਦੇ ਨਕਦੀ ਕਾਊਂਟਰ ਦੇ ਪਿੱਛੇ ਇਕ ਬੋਰਡ 'ਤੇ ਲਿਖੇ ਅੱਖਰਾਂ ਨੇ ਮੇਰਾ ਧਿਆਨ ਖਿੱਚਿਆ ਜੋ ਇੰਜ ਸੀ, "ਇਮਾਨਦਾਰੀ ਇਕ ਵਧੀਆ ਨੀਤੀ ਹੈ"! ਕੀ ਇਹ ਸਤਰ ਇਸ ਪੀੜ੍ਹੀ ਦੇ ਲੋਕਾਂ ਲਈ ਕੋਈ ਮਤਲਬ ਰੱਖਦੀ ਹੈ? ਅੱਜ ਇਮਾਨਦਾਰ ਬਣਨਾ ਔਖਾ ਕਿਉਂ ਹੋ ਰਿਹਾ ਹੈ ? ਕੀ ਇਹ ਲਾਲਚ, ਡਰ ਜਾ ਹਉਮੈਂ ਹੈ ਜਾਂ ਫਿਰ ਸੌਖੀ ਜ਼ਿੰਦਗੀ ਬਿਤਾਣ ਦੀ ਇੱਛਾ ਸਾਨੂੰ ਇਮਾਨਦਾਰ ਬਣਨ ਤੋਂ ਰੋਕਦੀ ਹੈ?

ਨੌਜਵਾਨ ਬੱਚੇ ਅਪਣੇ ਦਿਲ ਦੀ ਗੱਲ ਸਾਫ ਸਾਫ ਕਰਨ ਤੋਂ ਕਦੀ ਨਹੀਂ ਡਰਦੇ। ਅਸੀਂ ਉਨ੍ਹਾਂ ਦੇ ਭੋਲੇਪਣ ਤੋਂ ਪ੍ਰਭਾਵਿਤ ਹੁੰਦੇ ਹਾਂ ਕਿਉਂਕਿ ਇਹ ਉਨ੍ਹਾਂ ਦੇ ਅੰਦਰ ਦੀ ਸ਼ੁੱਧਤਾ ਦੀ ਅਵਾਜ਼ ਹੁੰਦੀ ਹੈ, ਜੋ ਅਸੀਂ ਸਾਰੇ ਚਾਹੁੰਦੇ ਹਾਂ। ਅਸਲ ਵਿਚ ਇਮਾਨਦਾਰੀ ਸਾਡਾ ਇਕ ਅੰਦਰੂਨੀ ਗੁਣ ਹੈ। ਸਾਡੇ ਵਿੱਚੋਂ ਕਈਆਂ ਨੇ ਇਸ ਦੀ ਬਾਹਰੀ ਖੋਜ ਵਿਚ ਆਪਣੀਆਂ ਜ਼ਿੰਦਗੀਆਂ ਬਰਬਾਦ ਕਰ ਦਿੱਤੀਆਂ ਪ੍ਰੰਤੂ ਅੰਤ ਵਿਚ ਪਤਾ ਲੱਗਿਆ ਕਿ ਇਹ ਸਾਡੇ ਅੰਦਰ ਹੀ ਵਿਦਮਾਨ ਹੈ।ਅਸੀਂ ਆਪਣੀ ਬੌਧਿਕ ਸਮਰੱਥਾ ਕਾਰਨ ਪੈਦਾ ਹੋਈ ਸਮਝ ਨਾਲ ਜ਼ਿੰਦਗੀ ਦੀ ਯਾਤਰਾ ਵਿਚ ਇਹ ਗੁਣ ਗੁਆ ਦਿੱਤਾ ਸੀ।

## ਦਿਆਲੂ ਬਣਨਾ ਸਿੱਖੋ

*ਗੁਰਮੁਖਿ ਦੀਨ ਦਇਆਲ ਹੇਤੁ ਹਿਆਲੀਐ (ਵਾਰ ੩:੧੪)*

ਅਸੀਂ ਆਪਣੇ ਲਈ ਤਾਂ ਕਈ ਕਾਮਨਾਵਾਂ ਰੱਖਦੇ ਹਾਂ ਪਰ ਦੂਜਿਆਂ ਲਈ ਸ਼ੁਭ ਕਾਮਨਾਵਾਂ ਰੱਖਣ ਦੀ ਪਰਵਾਹ ਨਹੀਂ ਕਰਦੇ, ਕਿਉਂਕਿ ਅਸੀਂ ਇਸ ਦੀ ਜ਼ਰੂਰਤ ਹੀ ਨਹੀਂ ਸਮਝਦੇ। ਕੋਈ ਇਹ ਨਹੀਂ ਜਾਣਦਾ ਕਿ ਦੂਜਿਆਂ ਲਈ ਸ਼ੁਭ ਕਾਮਨਾਵਾਂ ਸਾਡੇ ਅਪਣੇ ਲਈ ਵੀ ਕੋਈ ਕ੍ਰਿਸ਼ਮਾ ਕਰ ਸਕਦੀਆਂ ਹਨ। ਸ਼ੁਭ ਕਾਮਨਾਵਾਂ ਵਿਟਾਮਿਨ ਦੇ ਟੀਕਿਆਂ ਦੀ ਤਰ੍ਹਾਂ ਹੁੰਦੀਆਂ ਹਨ ਜਿਹੜੇ ਇਕ ਦਮ ਸਾਡੇ ਸਰੀਰ ਵਿਚ ਤਾਕਤ ਦਾ ਸੰਚਾਰ ਕਰਦੀਆਂ ਹਨ, ਮਾਹੌਲ ਵਿਚ ਸ਼ੁਧ ਵਿਚਾਰਾਂ ਦੀਆਂ ਤਰੰਗਾਂ ਪੈਦਾ ਕਰਦੀਆਂ ਹਨ ਅਤੇ ਖੁਸ਼ੀ ਵੀ ਪ੍ਰਦਾਨ ਕਰਦੀਆਂ ਹਨ।

ਸਾਨੂੰ ਹਰ ਇਕ ਲਈ ਦਿਆਲਤਾ ਦਿਖਾਉਣੀ ਚਾਹੀਦੀ ਹੈ। ਜਿਹੜੇ ਲੋਕ ਦੁਖਾਂ ਵਿਚ ਘਿਰੇ ਹੁੰਦੇ ਹਨ ਉਨ੍ਹਾਂ ਨੂੰ ਸ਼ੁਭ ਕਾਮਨਾਵਾਂ ਤੇ ਸ਼ੁਭ ਭਾਵਨਾਵਾਂ ਭੇਜਣਾ ਇਕ

ਦਿਆਲਤਾ ਤੇ ਨਿਮਰਤਾ ਦਾ ਕੰਮ ਹੈ ਅਤੇ ਜਿਹੜੇ ਸਾਡੀ ਬੇਇੱਜ਼ਤੀ ਕਰਦੇ ਹਨ ਉਨ੍ਹਾਂ ਨੂੰ ਵੀ ਆਸ਼ੀਰਵਾਦ ਦੇਣਾ ਤੇ ਉੱਪਰ ਚੁੱਕਣਾ, ਤਨਾਅ ਭਰੇ ਹਾਲਾਤ ਵਿਚ ਵੀ ਸਥਿਰ ਰਹਿਣਾ, ਕਿਸੇ ਪ੍ਰਤੀ ਇਮਾਨਦਾਰੀ ਨਾਲ ਕੀਤੇ ਕਾਰਜ ਦੇ ਇਵਜ਼ ਵਿਚ ਉਸ ਦੀ ਪ੍ਰਸੰਸਾ ਦੀ ਆਸ ਨਾ ਰੱਖਣਾ ਅਤੇ ਬਿਨਾਂ ਕਿਸੇ ਭੇਦ ਭਾਵ ਦੇ ਦੂਜਿਆਂ ਨੂੰ ਸਹਿਯੋਗ ਦੇਣਾ ਨਿਮਰਤਾ ਦਾ ਵੱਡਾ ਗੁਣ ਵੀ ਹੈ ਅਤੇ ਇਕ ਚੰਗੇ ਤੇ ਸੁਹਿਰਦ ਇਨਸਾਨ ਦੀ ਨਿਸ਼ਾਨੀ ਵੀ।

## ਪਿਆਰ ਦੀ ਭਾਸ਼ਾ ਬੋਲੋ

*ਜਿਤੁ ਬੋਲਿਐ ਪਤਿ ਪਾਈਐ ਸੋ ਬੋਲਿਆ ਪਰਵਾਣੁ॥*
*ਫਿਕਾ ਬੋਲਿ ਵਿਗੁਚਣਾ ਸੁਣਿ ਮੂਰਖ ਮਨ ਅਜਾਣ॥* *(ਪੰਨਾ ੧੫)*

ਵਿਗਿਆਨ ਨੇ ਸਾਡੀ ਜ਼ਿੰਦਗੀ ਵਿਚ ਕਈ ਤਰ੍ਹਾਂ ਦੇ ਸੁਖ ਵਧਾ ਦਿੱਤੇ ਹਨ ਪਰ ਕੁਝ ਸਧਾਰਨ, ਪਰ ਫਿਰ ਵੀ ਖੁਸ਼ੀਆਂ ਪ੍ਰਦਾਨ ਕਰਨ ਵਾਲੇ ਪਲ, ਸਾਡੇ ਕੋਲੋਂ ਖੋਹ ਲਏ ਹਨ ਉਨ੍ਹਾਂ ਵਿੱਚੋਂ ਆਹਮਣੇ-ਸਾਹਮਣੇ ਗੱਲ ਕਰਨ ਦੀ ਖੁਸ਼ੀ ਇਕ ਹੈ। ਅਸੀਂ ਆਧੁਨਿਕ ਤਕਨਾਲੋਜੀ ਦੇ ਸੰਦਾਂ ਦੇ ਨਾਲ ਸੰਚਾਰ ਕਰਨ ਦੇ ਤਰੀਕਿਆਂ ਦੇ ਏਨੇ ਆਦੀ ਹੋ ਗਏ ਹਾਂ ਕਿ ਇਕ-ਦੂਜੇ ਨਾਲ ਦਿਲਾਂ ਦੀ ਸਾਂਝ ਪਾਉਣਾ ਤੇ ਭਾਵਨਾਵਾਂ ਦਾ ਅਦਾਨ-ਪ੍ਰਦਾਨ ਕਰਨਾ ਭੁੱਲ ਹੀ ਗਏ ਹਾਂ ਅੱਜ ਦੇ ਨੌਜਵਾਨ ਕਿਸੇ ਵੀ ਕਿਸਮ ਦੇ ਸਿੱਧੇ ਸੰਚਾਰ ਤੋਂ ਗੁਰੇਜ਼ ਕਰਦੇ ਹਨ ਕਿਉਂਕਿ ਦੂਜੇ ਵਿਅਕਤੀਆਂ ਤੋਂ ਠੇਸ ਪਹੁੰਚਣ ਜਾਂ ਨੀਵੇਂ ਹੋਣ ਦਾ ਡਰ ਹੁੰਦਾ ਹੈ।

ਸੱਚਾ ਸੰਚਾਰ ਸਤਹੀ ਨਹੀਂ ਹੁੰਦਾ, ਇਹ ਦੂਜੇ ਵਿਅਕਤੀ ਦੀ ਰੂਹ ਨੂੰ ਛੂਹ ਸਕਦਾ ਹੈ ਤੇ ਉਸ ਨੂੰ ਪਿਆਰ ਅਤੇ ਖੁਸ਼ੀ ਨਾਲ ਭਰ ਸਕਦਾ ਹੈ। ਜੇ ਅਸੀਂ ਗੱਲਬਾਤ ਤੋਂ ਦੂਰ ਭੱਜਦੇ ਰਹੇ ਤਾਂ ਅਜਿਹਾ ਸੰਚਾਰ ਸੰਭਵ ਨਹੀਂ ਹੈ। ਸਿਹਤਮੰਦ ਰਿਸ਼ਤਿਆਂ ਨੂੰ ਕਾਇਮ ਰੱਖਣ ਲਈ ਸਾਨੂੰ ਕਿਸੇ ਨਾਲ ਸੰਚਾਰ ਦੇ ਦੌਰਾਨ ਸੁਚੇਤ ਹੋਣ ਦੀ ਲੋੜ ਹੈ ਕਿ ਅਸੀਂ ਕਿਸ ਤਰ੍ਹਾਂ ਵਿਹਾਰ ਕਰ ਰਹੇ ਹਾਂ। ਜਿਸ ਵਿਅਕਤੀ ਨਾਲ ਅਸੀਂ ਗੱਲ ਕਰ ਰਹੇ ਹਾਂ ਜੇ ਉਸ ਨੂੰ ਅਸੀਂ ਇੱਜ਼ਤ ਨਹੀਂ ਦੇ ਰਹੇ ਤਾਂ ਅਣਜਾਣੇ ਵਿਚ ਸਾਡੇ ਸਰੀਰ ਦੀ ਭਾਸ਼ਾ ਤੋਂ ਇਸ ਦਾ ਪਤਾ ਲੱਗ ਜਾਏਗਾ ਤੇ ਗੱਲਬਾਤ ਫਾਇਦੇਮੰਦ ਨਹੀਂ ਹੋਵੇਗੀ। ਇਸ ਨੂੰ ਰੋਕਣ ਲਈ, ਜਿਹੜੇ ਸਿਹਤਮੰਦ ਰਿਸ਼ਤਿਆਂ ਨੂੰ ਕਾਇਮ ਰੱਖਣ ਵਿਚ ਸਾਡੀ ਯੋਗਤਾ ਵਿਚ ਰੁਕਾਵਟ ਪਾਉਂਦੇ ਹਨ, ਉਨ੍ਹਾਂ ਵਿਸ਼ਵਾਸਾਂ ਅਤੇ ਰਵੱਈਆਂ ਨੂੰ ਚੁਣੌਤੀ ਦੇਣੀ ਚਾਹੀਦੀ ਹੈ।

## ਕਮਜ਼ੋਰ ਦੀ ਨਿਖੇਧੀ ਨਹੀਂ, ਸਹਾਇਤਾ ਕਰੋ

ਸਾਨੂੰ ਬਚਪਨ ਤੋਂ ਹੀਂ ਦੂਜਿਆਂ ਨਾਲ ਨਿਮਰਤਾ ਦਾ ਵਿਵਹਾਰ ਕਰਨਾ ਸਿਖਾਇਆ ਜਾਂਦਾ ਹੈ। ਜੇ ਅਸੀਂ ਚਾਹੁੰਦੇ ਹਾਂ ਕਿ ਦੂਜੇ ਸਾਡੇ ਪ੍ਰਤੀ ਚੰਗੀ ਭਾਵਨਾ ਰੱਖਣ ਤਾਂ ਸਾਡਾ ਵਿਵਹਾਰ ਵੀ ਉਨ੍ਹਾਂ ਨਾਲ ਚੰਗਾ ਹੋਣਾ ਚਾਹੀਦਾ ਹੈ। ਇਕ ਚੰਗਾ ਵਿਅਕਤੀ ਹਮੇਸ਼ਾ ਹੀ ਪਿਆਰ ਤੇ ਕਦਰ ਜਿੱਤਦਾ ਹੈ। ਪਰ ਜੇ ਚੰਗਾ ਵਿਵਹਾਰ ਇਕ ਢੋਂਗ ਹੈ ਤਾਂ ਇਹ ਸਾਡੀਆਂ ਅਸਲੀ ਭਾਵਨਾਵਾਂ ਨੂੰ ਢੱਕਣ ਲਈ ਇਕ ਨਕਾਬ ਹੈ ਹੀ ਸਿੱਧ ਹੋਵੇਗਾ ਜੋ ਸਾਡੇ ਲਈ ਕਿਸੇ ਪ੍ਰਕਾਰ ਦੀ ਸਦਭਾਵਨਾ ਨਹੀਂ ਜਿੱਤ ਸਕੇਗਾ। ਇਸ ਲਈ ਆਪਣੇ ਅੰਦਰ ਦੂਜਿਆਂ ਪ੍ਰਤੀ ਚੰਗੀਆਂ ਭਾਵਨਾਵਾਂ ਨੂੰ ਪੈਦਾ ਕਰਨਾ ਬਹੁਤ ਜ਼ਰੂਰੀ ਹੈ

ਜੇ ਸਾਡੀਆਂ ਭਾਵਨਾਵਾਂ ਪਵਿੱਤਰ ਹੋਣਗੀਆਂ ਤਾਂ ਚੰਗਾ ਵਿਵਹਾਰ ਆਪਣੇ ਆਪ

ਹੀ ਆ ਜਾਂਦਾ ਹੈ। ਸਾਨੂੰ ਦੂਜੇ ਪ੍ਰਤੀ ਚੰਗਾ ਬਣਨ ਲਈ ਕੋਈ ਜ਼ਬਰਦਸਤੀ ਕਰਨ ਦੀ ਲੋੜ ਨਹੀਂ ਹੋਵੇਗੀ।

ਅਸੀਂ ਆਮ ਤੌਰ 'ਤੇ ਆਪਣੇ ਪਰਿਵਾਰ, ਰਿਸ਼ਤੇਦਾਰ ਅਤੇ ਦੋਸਤਾਂ-ਮਿੱਤਰਾਂ ਪ੍ਰਤੀ ਪਿਆਰ ਦੀ ਭਾਵਨਾ ਰੱਖਦੇ ਹਾਂ ਪਰ ਇਨ੍ਹਾਂ ਤੋਂ ਇਲਾਵਾ ਹੋਰਾਂ ਲਈ ਇਸ ਤਰ੍ਹਾਂ ਨਹੀ ਕਰਦੇ। ਉਦਾਹਰਨ ਲਈ ਜਦੋਂ ਕੋਈ ਸਾਡਾ ਪਿਆਰਾ ਕੋਈ ਗਲਤੀ ਕਰਦਾ ਹੈ ਤਾਂ ਅਸੀਂ ਉਸ ਦੀ ਗਲਤੀ ਨੂੰ ਮੁਆਫ ਕਰਦੇ ਹੋਏ ਉਸ ਦਾ ਸੁਧਾਰ ਕਰਦੇ ਹਾਂ ਪਰੰਤੂ ਜੇਕਰ ਉਹੀ ਗਲਤੀ ਕਿਸੇ ਹੋਰ ਵਿਅਕਤੀ ਕੋਲੋਂ ਹੋਵੇ ਤਾਂ ਅਜਿਹਾ ਵਿਵਹਾਰ ਨਹੀਂ ਹੋਣਾ ਚਾਹੀਦਾ। ਜੇ ਅਸੀਂ ਹਰ ਵਿਅਕਤੀ ਨਾਲ ਨਿਮਰਤਾ ਨਾਲ ਪੇਸ਼ ਆਉਣ ਦੀ ਆਦਤ ਬਣਾ ਲਈਏ ਤਾਂ ਨਾਂ ਸਿਰਫ ਸਾਡੀਆਂ ਭਾਵਨਾਵਾਂ ਸਾਰਿਆਂ ਪ੍ਰਤੀ ਪਵਿੱਤਰ ਹੋਣਗੀਆਂ ਸਗੋਂ ਉਹ ਕਮਜ਼ੋਰ ਆਤਮਾਵਾਂ ਨੂੰ, ਜਿਨ੍ਹਾਂ ਨੂੰ ਸਾਰਿਆਂ ਨੇ ਨਕਾਰਿਆ ਹੋਇਆ ਹੈ, ਵੀ ਆਪਣੀਆਂ ਕਮਜ਼ੋਰੀਆਂ ਤੋਂ ਉੱਪਰ ਉਠ ਕੇ ਸਹੀ ਜੀਵਨ ਗੁਜ਼ਾਰ ਸਕਣਗੀਆਂ ਇੰਝ ਅਸੀਂ ਉਨ੍ਹਾਂ ਦੇ ਸੱਚੇ ਮਦਦਗਾਰ ਬਣ ਸਕਾਂਗੇ।

## ਮਾਫ਼ ਕਰਨਾ ਤੇ ਅੱਗੇ ਵੱਧਣਾ ਸਿੱਖਣਾ

*ਖਿਮਾ ਗਹੀ ਬ੍ਰਤੁ ਸੀਲ ਸੰਤੋਖੰ॥ ਰੋਗੁ ਨ ਬਿਆਪੈ ਨਾ ਜਮ ਦੋਖੰ॥ (ਪੰਨਾ ੨੨੩)*

ਸਾਰੀਆਂ ਸੱਭਿਆਤਾਵਾਂ ਤੇ ਪਰੰਪਰਾਵਾਂ ਦੇ ਲੋਕ ਪਿਆਰ ਅਤੇ ਮੁਆਫ਼ੀ ਨੂੰ ਮਾਨਵਤਾ ਦੇ ਖਾਸ ਗੁਣ ਸਮਝਦੇ ਹਨ, ਪਰ ਕੀ ਮਾਫ਼ ਕਰਨਾ ਉਨਾਂ ਹੀ ਸੌਖਾ ਹੈ, ਜਿੰਨਾ ਕਹਿਣਾ। ਦੂਜਿਆਂ ਨੂੰ ਮਾਫ਼ ਕਰਨ ਦੀ ਯੋਗਤਾ ਇਸ ਗੱਲ 'ਤੇ ਨਿਰਭਰ ਕਰਦੀ ਹੈ ਕਿ ਅਸੀਂ ਆਪਣੇ ਆਪ ਨਾਲ ਕਿੰਨੇ ਇਮਾਨਦਾਰ ਹਾਂ। ਅਸੀਂ ਸਾਰੇ ਹੀ ਕੋਈ ਨਾ ਕੋਈ ਗ਼ਲਤੀ ਕਰਦੇ ਹਾਂ। ਜਿਵੇਂ ਹੀ ਸਾਨੂੰ ਪਤਾ ਲੱਗਦਾ ਹੈ ਕਿ ਅਸੀਂ ਕਿੱਥੇ ਗਲਤੀ ਕਰ ਰਹੇ ਹਾਂ, ਅਸੀਂ ਸੁਧਾਰਨ ਦਾ ਤਰੀਕਾ ਸੋਚਦੇ ਹਾਂ। ਜੇਕਰ ਇਸ ਤਰੀਕੇ ਨੇ ਕਾਮਯਾਬ ਕਰਨਾ ਹੈ ਤਾਂ ਸਾਨੂੰ ਦੂਜਿਆਂ ਦੀ ਗ਼ਲਤੀ ਨੂੰ ਮਾਫ਼ ਕਰਨਾ ਪਏਗਾ। ਅਸੀਂ ਦੂਜਿਆਂ ਦੀ ਨਿੰਦਾ ਅਤੇ ਆਪਣੇ ਆਪ ਲਈ ਬਹਾਨੇ ਨਹੀਂ ਬਣਾ ਸਕਦੇ।

ਮਾਫ਼ ਕਰਨ ਨਾਲ ਅਨਿਆਏ ਤੋਂ ਹੋਣ ਵਾਲਾ ਡਰ ਦੂਰ ਹੋ ਜਾਂਦਾ ਹੈ। ਜੇਕਰ ਅਸੀਂ ਮਾਫ਼ ਕਰਨਾ ਨਹੀਂ ਸਿੱਖਦੇ ਤਾਂ ਪਛਤਾਵਾ ਸਾਡੇ ਅੰਦਰ ਜ਼ਹਿਰ ਘੋਲਦਾ ਹੈ। ਮਾਫ਼ ਕਰਨ ਦਾ ਮਤਲਬ ਚੰਗਿਆਈ ਵੱਲ ਅੱਗੇ ਵਧਣਾ ਹੈ। ਸਾਡੀ ਮੁਆਫ਼ੀ ਦੂਜਿਆਂ ਨੂੰ ਹੈਰਾਨ ਪ੍ਰੇਸ਼ਾਨ ਕਰ ਸਕਦੀ ਹੈ ਉਹ ਸਾਨੂੰ ਸਿੱਧਾ-ਸਾਦਾ ਇਨਸਾਨ ਸਮਝ ਸਕਦੇ ਹਨ ਪਰ ਅੰਤ ਵਿਚ ਉਹ ਸਾਡੀ ਇਸ ਦਿਆਲਤਾ ਦੀ ਸਲਾਹਣਾ ਕਰਨਗੇ। ਜਿਹੜਾ ਵਿਅਕਤੀ ਦੂਜਿਆਂ ਪ੍ਰਤੀ ਕਠੋਰ ਹੋ ਜਾਂਦਾ ਹੈ ਉਹ ਪਰਮਾਤਮਾ ਦੇ ਪਿਆਰ ਅਤੇ ਮੁਆਫ਼ੀ ਨੂੰ ਮਹਿਸੂਸ ਨਹੀਂ ਕਰ ਸਕਦਾ। ਜੇਕਰ ਅਸੀਂ ਚਾਹੁੰਦੇ ਹਾਂ ਕਿ ਸਾਨੂੰ ਕੋਈ ਮਾਫ਼ ਕਰੇ ਤਾਂ ਅਸੀਂ ਦੂਜਿਆਂ ਨੂੰ ਮਾਫ਼ ਕਰਨ ਲਈ ਤਿਆਰ ਰਹੀਏ।

## ਸਾਰਿਆਂ ਲਈ ਭਲਾਈ ਸੋਚੋ

*ਹਰਿ ਗੁਨ ਗਾਵਤ ਪਰਉਪਕਾਰ ਨਿਤ ਤਿਸੁ ਰਸਨਾ ਕਾ ਮੋਲੁ ਕਿਛੁ ਨਾਹੀ॥*

*(ਪੰਨਾ ੮੨੪)*

ਅਸੀਂ ਉਸ ਯੁੱਗ ਵਿਚ ਰਹਿ ਰਹੇ ਹਾਂ ਜਿਹੜਾ ਆਪਣੀ ਪੀੜ੍ਹੀ ਦੀ ਸਿਆਣਪ ਤੇ ਪ੍ਰਭਾਵਸ਼ਾਲੀ ਹੋਣ 'ਤੇ ਮਾਣ ਕਰਦਾ ਹੈ। ਸੂਚਨਾ ਤਕਨਾਲੋਜੀ ਦੇ ਦੌਰ ਵਿਚ ਮਨੁੱਖ ਤਰੱਕੀਆਂ ਦੇ ਸਿਖਰ 'ਤੇ ਤਾਂ ਪਹੁੰਚ ਚੁੱਕਾ ਹੈ ਪਰ ਉਸ ਦੀ ਅੰਦਰੂਨੀ ਸ਼ਾਂਤੀ ਕਿਧਰੇ ਗੁਆਚ ਗਈ ਹੈ। ਪਦਾਰਥਾਂ ਅਤੇ ਸਿਆਣਪਾਂ ਦੀ ਬਹੁਤਾਤ ਵਿਚ ਸ਼ਾਂਤੀ ਸਾਡੇ ਤੋਂ ਦੂਰ ਹੈ। ਇਸ ਲਈ ਵਿਸ਼ਵ ਪੱਧਰ 'ਤੇ ਇਕਸੁਰਤਾ ਅਤੇ ਮਾਨਸਿਕ ਤੇ ਆਤਮਿਕ ਸ਼ਾਂਤੀ ਪਾਉਣ ਲਈ ਸਾਨੂੰ ਇਹ ਗੱਲ ਸਮਝਣੀ ਜ਼ਰੂਰੀ ਹੈ ਕਿ ਸ਼ਾਂਤੀ ਇੱਕ ਮਿਸ਼ਰਤ ਵਰਤਾਰਾ ਹੈ ਜਿਸ ਦੀ ਪ੍ਰਾਪਤੀ ਦੂਜਿਆਂ ਦੀ ਭਲਾਈ ਕਰਨ ਤੋਂ ਬਗੈਰ ਨਹੀਂ ਹੋ ਸਕਦੀ। ਇਸ ਲਈ ਦੂਜਿਆਂ ਪ੍ਰਤੀ ਕੀਤੇ ਸਾਡੇ ਸਕਾਰਾਤਮਕ ਕੰਮ ਹੀ ਸਦੀਵੀ ਸ਼ਾਂਤੀ ਕਾਇਮ ਕਰ ਸਕਦੇ ਹਨ ਜੋ ਸਾਡੇ ਲਈ ਬ੍ਰਹਮ ਗਿਆਨ, ਰੂਹਾਨੀ ਕੋਸ਼ਿਸ਼ ਤੇ ਮਨ ਦੀ ਸ਼ਾਂਤੀ ਦੀ ਪ੍ਰਾਪਤੀ ਲਈ ਰਸਤਾ ਖੋਲਦੇ ਹਨ।

**ਕੁਦਰਤੀ ਢਾਂਚੇ ਨਾਲ ਇਕਸੁਰਤਾ ਵਿਚ ਰਹਿਣਾ:-**

*ਮਨੁ ਤਨੁ ਅਰਪੀ ਆਪੁ ਗਵਾਈ ਚਲਾ ਸਤਿਗੁਰ ਭਾਏ॥* *(ਪੰਨਾ ੬੮)*

ਅਸੀਂ ਇੱਕ ਅਜਿਹੇ ਸਮਾਜ ਵਿਚ ਰਹਿੰਦੇ ਹਾਂ ਜਿੱਥੇ ਹਰ ਕੋਈ ਸਿੱਧਾ ਹੋਣ ਦਾ ਪ੍ਰਗਟਾਵਾ ਕਰਦਾ ਹੈ। ਪਰ ਇਨਸਾਨ ਨੂੰ ਇੱਕ ਸਪੀਸੀਜ਼ ਦੇ ਤੌਰ 'ਤੇ ਮਿਥਿਆ ਨਹੀਂ ਜਾ ਸਕਦਾ। ਸਾਡੀ ਅਕਲ ਸਾਡਾ ਵੱਖਰਾ ਹੋਣ ਦਾ ਸਭ ਤੋਂ ਵੱਡਾ ਕਾਰਨ ਹੈ। ਪਰ ਕਈ ਸਾਲਾਂ ਦੀ ਡੂੰਘੀ ਖੋਜ ਤੇ ਇਹ ਪਤਾ ਲੱਗਦਾ ਹੈ ਕਿ ਇਨਸਾਨੀ ਯਾਤਰਾ ਦੇ ਦੌਰਾਨ ਦੂਜੇ ਮਨੁੱਖਾਂ ਨਾਲ ਚਰਚਾ ਕਰਨ ਨਾਲ, ਮਨੁੱਖੀ ਅਕਲ ਦੀ ਸ਼ੁੱਧਤਾ ਤੇ ਅਸਲੀ ਸ਼ਕਤੀ ਹੌਲੀ-ਹੌਲੀ ਘੱਟਦੀ ਹੈ। ਇਹ ਹੌਲੀ ਬਰਬਾਦੀ ਕਮਜ਼ੋਰੀ ਜਾਂ ਕਾਮ, ਕ੍ਰੋਧ, ਲੋਭ ਅਤੇ ਹਉਮੈਂ ਦੇ ਰੂਪ ਵਿਚ ਮਾਰੂ ਬੁਰਾਈਆਂ ਨੂੰ ਪ੍ਰਗਟ ਕਰਦੀ ਹੈ। ਉਹ ਹੀ ਅਕਲ ਜਿਹੜੀ ਸਾਨੂੰ ਬ੍ਰਹਮ ਜੀਵ ਦੀ ਸਥਿਤੀ ਤਕ ਪਹੁੰਚਾਉਂਦੀ ਹੈ, ਦਾ ਗ਼ਲਤ ਪ੍ਰਯੋਗ ਸਾਨੂੰ ਧਰਤੀ ਉੱਤੇ ਸਭ ਤੋਂ ਜ਼ਿਆਦਾ ਡਰਾਉਣੇ, ਭਿਆਨਕ ਤੇ ਵਿਨਾਸ਼ਕਾਰੀ ਜੀਵ ਵਿਚ ਬਦਲ ਸਕਦੀ ਹੈ।

ਇਸ ਲਈ ਮਨੁੱਖੀ ਅਕਲ ਦੇ ਇਸ ਪੁੰਜ ਦੇ ਪਤਨ ਦਾ ਕੀ ਹੱਲ ਹੈ? ਇਹ ਹੈ, ਮਨੁੱਖੀ ਸੁਭਾਅ ਦਾ ਇਲਾਜ, ਜਿਸਦੇ ਬਗ਼ੈਰ ਇਕਸੁਰਤਾ ਨਹੀਂ ਹੋ ਸਕਦੀ। ਸਾਡੇ ਸਾਰਿਆਂ ਵਿਚ ਚੰਗਿਆਈ ਦਾ ਬੀਜ ਤੇ ਚੰਗੇ ਇਨਸਾਨ ਬਣਨ ਦੇ ਗੁਣ ਮੌਜੂਦ ਹਨ ਜੋ ਕਿ ਕੁਦਰਤ ਦੇ ਢਾਂਚੇ ਮੁਤਾਬਿਕ ਜੀਵਨ ਜਿਊਣ ਲਈ ਸਹੀ ਆਧਾਰ ਪੇਸ਼ ਕਰਦੇ ਹਨ। ਸੋ ਜ਼ਰੂਰਤ ਹੈ ਇਹਨਾ ਸਦਗੁਣਾ ਦੀ ਪਛਾਣ ਕਰਨ ਦੀ ਤਾਂ ਜੋ ਅਸੀਂ ਸ਼ਾਂਤਮਈ, ਪਵਿੱਤਰ ਤੇ ਅਨੰਦਮਈ ਜੀਵਨ ਵਿਚ ਵਾਪਸ ਆ ਕੇ ਇਕ ਵਿਸ਼ਵ-ਵਿਆਪੀ ਇਕਸੁਰਤਾ ਦਾ ਢਾਂਚਾ ਬਹਾਲ ਕਰੀ ਸਕੀਏ। ਇਹ ਸਾਰੇ ਗੁਣ ਸਕਾਰਾਤਮਕ ਸੁਭਾਅ ਨਾਲ ਆਪਣੇ ਆਪ ਤੇ ਉਸੇ ਵੇਲੇ ਦੂਜਿਆਂ ਨੂੰ ਵੀ ਤਾਕਤ ਪ੍ਰਦਾਨ ਕਰਾਂਗੇ। ਇਸ ਲਈ ਆਉ, ਅਸੀਂ ਸਾਰੇ Good Wishes Bank ਵਿਚ ਆਪਣਾ ਇੱਕ ਬੱਚਤ ਖਾਤਾ ਖੁਲਵਾਈਏ ਤੇ ਰੋਜ਼ ਸ਼ੁੱਭ ਕਾਮਨਾਵਾਂ ਨੂੰ ਜਮ੍ਹਾਂ ਕਰਵਾਈਏ ਤਾਂ ਕਿ ਸਾਡਾ ਭਵਿੱਖ ਉਜਲ, ਸ਼ਾਂਤੀ ਪੂਰਵਕ ਤੇ ਖੁਸ਼ਹਾਲ ਬਣ ਜਾਵੇ। ■

# ਨਿਰਾਲੀ ਹੈ ਪ੍ਰੇਮ ਦੀ ਖੇਡ

*-ਸ. ਤਲਵਿੰਦਰ ਸਿੰਘ ਬੁੱਟਰ**

ਪ੍ਰੇਮ ਕੋਈ ਲੌਕਿਕ ਖੇਡ ਨਹੀਂ ਹੈ। ਇਹ ਅਲੌਕਿਕ ਅਤੇ ਵਿਸਮਾਦੀ ਚੇਤਨਾ ਦਾ ਨਾਂ ਹੈ। ਅਜਿਹੀ ਚੇਤਨਾ ਜਿਹੜੀ ਸਾਨੂੰ ਸਰੀਰ ਦੀ ਦੁਨੀਆ ਤੋਂ ਉੱਪਰ ਉਠਾ ਕੇ ਰੂਹ ਨਾਲ ਜੋੜ ਦੇਵੇ। ਇਹ ਕੋਈ ਸਾਧਾਰਨ ਅਵਸਥਾ ਨਹੀਂ ਹੈ। ਖੰਡੇ ਨਾਲੋਂ ਤਿੱਖਾ ਅਤੇ ਵਾਲ ਨਾਲੋਂ ਵੀ ਨਿੱਕਾ (ਬਾਰੀਕ) ਰਾਹ ਹੈ ਪ੍ਰੇਮ ਦਾ। 'ਪ੍ਰੇਮ' ਮਾਰਗ ਦਾ ਪਾਂਧੀ ਬਣਨ ਲਈ ਪਹਿਲੀ ਸ਼ਰਤ ਹੀ ਸਿਰ ਤਲੀ 'ਤੇ ਰੱਖਣਾ ਹੈ। ਜੇਕਰ 'ਪ੍ਰੇਮ' ਮਾਰਗ 'ਤੇ ਪੈਰ ਵੀ ਧਰਨਾ ਹੈ ਤਾਂ ਸਿਰ ਦੇਣ ਲੱਗਿਆਂ ਭੋਰਾ ਵੀ ਹਿਰਖ ਨਹੀਂ ਹੋਣਾ ਚਾਹੀਦਾ, ਜਿਵੇਂ ਸ੍ਰੀ ਗੁਰੂ ਨਾਨਕ ਦੇਵ ਜੀ ਫੁਰਮਾਉਂਦੇ ਹਨ :

*ਜਉ ਤਉ ਪ੍ਰੇਮ ਖੇਲਣ ਕਾ ਚਾਉ॥ ਸਿਰੁ ਧਰਿ ਤਲੀ ਗਲੀ ਮੇਰੀ ਆਉ॥*
*ਇਤੁ ਮਾਰਗਿ ਪੈਰੁ ਧਰੀਜੈ॥ ਸਿਰੁ ਦੀਜੈ ਕਾਣਿ ਨ ਕੀਜੈ॥ (ਪੰਨਾ ੧੪੧੨)*

ਸਿਰ ਦੇਣਾ ਜਾਂ ਸਿਰ ਤਲੀ 'ਤੇ ਧਰਨ ਦਾ ਅਰਥ ਹੈ, ਆਪਾ-ਭਾਵ ਮਿਟਾ ਕੇ 'ਉਸ' ਦਾ ਹੋ ਜਾਣਾ। ਲੋਕ-ਲਾਜ ਅਤੇ ਹਉਮੈਂ ਦਾ ਤਿਆਗ ਕਰਨਾ। 'ਸਰੀਰਕ ਸੰਸਾਰ' ਤੋਂ ਉੱਪਰ ਉਠ ਕੇ 'ਰੂਹਾਨੀ ਸੰਸਾਰ' ਦਾ ਵਾਸੀ ਬਣਨਾ। ਪ੍ਰੇਮ ਉਹੀ ਕਰ ਸਕਦਾ ਹੈ, ਜਿਸ ਦੀ ਦ੍ਰਿਸ਼ਟੀ ਜ਼ਿੰਦਗੀ ਦੀਆਂ ਚੰਦ ਰੋਜ਼ਾ ਫ਼ਾਹੀਆਂ ਨੂੰ ਕੱਟ ਕੇ ਉੱਚੀ ਉਠ ਚੁੱਕੀ ਹੋਵੇ। ਪ੍ਰੇਮ ਸਰੀਰ ਨਹੀਂ, ਰੂਹ ਦੀ ਗੱਲ ਕਰਦਾ ਹੈ। ਸਰੀਰ ਤਾਂ ਅੱਜ ਹੈ ਕੱਲ੍ਹ ਨਹੀਂ ਹੋਵੇਗਾ, ਪਰ ਰੂਹ ਅਮਰ ਹੈ। ਸਰੀਰ ਨਾਲ ਕੀਤੀ ਖਿੱਚ 'ਪ੍ਰੇਮ' ਨਹੀਂ, ਵਾਸਨਾ ਕਹਾਉਂਦੀ । ਜਿਵੇਂ ਅੱਜ-ਕੱਲ੍ਹ ਦੇ ਆਸ਼ਕ ਕਰਦੇ ਹਨ। ਸਿਰਫ ਵਾਸਨਾ ਦੀ ਪ੍ਰਬਲਤਾ। ਲੋਭ ਅਤੇ ਕਾਮਨਾਵਾਂ ਦੀ ਹੋੜ। ਰਿਸ਼ਤਿਆਂ ਨਾਲ ਕੀਤਾ ਤੇਹ 'ਮੋਹ' ਦੇ ਬੰਧਨ ਪਾਉਂਦਾ । 'ਮੋਹ' ਅਤੇ 'ਵਾਸਨਾ' ਮਾਇਆਵੀ ਅਹਿਸਾਸ ਹਨ ਜੋ ਵਿਕਾਰਾਂ ਅਤੇ ਬੰਧਨਾਂ ਦੀਆਂ ਫ਼ਾਹੀਆਂ ਪਾਉਂਦੇ ਹਨ। ਦੂਜੇ ਪਾਸੇ 'ਪ੍ਰੇਮ' ਤਾਂ ਬੰਧਨ ਕੱਟਦਾ ਹੈ। ਜਨਮਾਂ-ਜਨਮਾਂਤਰਾਂ ਦੇ ਭਰਮ ਦੇ ਗੜ੍ਹ ਤੋੜ ਦਿੰਦਾ ਹੈ। ਇਸੇ ਕਰਕੇ ਪਰਮਾਰਥ ਵੀ 'ਪ੍ਰੇਮ' ਵਿਚ ਹੈ।

*ਸਾਚੁ ਕਹੋਂ ਸੁਨ ਲੇਹੁ ਸਭੈ ਜਿਨ ਪ੍ਰੇਮੁ ਕੀਓ ਤਿਨ ਹੀ ਪ੍ਰਭ ਪਾਇਓ॥*
*(ਸ੍ਰੀ ਦਸਮ ਗ੍ਰੰਥ)*

ਜਦੋਂ ਪੰਜਾਂ ਤੱਤਾਂ ਦੀ ਦੇਹੀ ਤੋਂ ਉੱਪਰ ਉਠ ਕੇ 'ਰੂਹ' *(ਕਹੁ ਕਬੀਰ ਇਹੁ ਰਾਮ ਕੀ ਅੰਸੁ॥)* ਨਾਲ 'ਪ੍ਰੇਮ' ਹੋ ਜਾਵੇ ਤਾਂ ਜੋਤਿ ਦੇ ਦਰਸ਼ਨ ਹੁੰਦੇ ਹਨ। ਉਹ 'ਇਕ' ਜੋਤਿ ਜਿਹੜੀ ਬ੍ਰਹਿਮੰਡ ਦੇ ਆਦਿ ਤੋਂ ਜਗ ਰਹੀ ਹੈ ਅਤੇ ਅੰਤ ਤਕ ਜਗਦੀ ਰਹੇਗੀ। ਜੋਤਿ' ਉਹ ਜਿਹੜੀ ਕਲਯੁੱਗ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਭਾਈ ਲਹਿਣਾ ਜੀ 'ਚ ਜਗਾ ਕੇ ਉਨ੍ਹਾਂ ਨੂੰ 'ਗੁਰੂ ਅੰਗਦ' ਬਣਾ ਦਿੱਤਾ ਸੀ। ਉਹ ਜੋਤਿ ਅੱਗੋਂ ਲਗਾਤਾਰ ਦਸ ਜਾਮਿਆਂ 'ਚ ਨਿਰੰਤਰ ਜਗਦੀ ਰਹੀ। ਕੁਦਰਤ ਦੇ ਅਟੱਲ ਅਸੂਲ ਮੁਤਾਬਕ

*ਸ਼ਹੀਦ ਬਾਬਾ ਦੀਪ ਸਿੰਘ ਜੀ ਕਲੋਨੀ, ਸ੍ਰੀ ਦਸਮੇਸ਼ ਅਕੈਡਮੀ ਰੋਡ, ਸ੍ਰੀ ਅਨੰਦਪੁਰ ਸਾਹਿਬ। ਮੋ: +੯੧੯੮੭੮੦-੭੦੦੦੮

ਜਾਮੇ ਬਦਲਦੇ ਰਹੇ ਪਰ 'ਜੋਤਿ' ਉਹੀ ਰਹੀ। ਫ਼ੇਰ ਦਸਵੇਂ ਜਾਮੇ 'ਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਜ਼ਾਹਰਾ ਤੌਰ 'ਤੇ ਜੋਤਿ, ਸ਼ਬਦ ਵਿਚ ਪ੍ਰਗਟ ਕਰ ਦਿੱਤੀ ਤਾਂ ਜੋ 'ਪ੍ਰੇਮੀ' ਦੀ ਸੁਰਤ ਦੇਹ ਵਿਚ ਹੀ ਨਾ ਫ਼ਸੀ ਰਹੇ। ਜਿਹੜਾ ਵੀ ਸੁਰਤ ਨੂੰ ਟਿਕਾ ਕੇ ਸ਼ਬਦ ਦੀ ਜੋਤਿ ਨੂੰ ਆਪਣੇ ਅੰਦਰ ਜਗਾ ਲਵੇਗਾ, ਉਹ ਜੋਤਿ ਦਾ ਹੀ ਅੰਸ਼ ਬਣ ਜਾਵੇਗਾ। ਇਸੇ ਕਰਕੇ ਤਾਂ ਗੁਰਵਾਕ ਹੈ:

*ਮਨ ਤੂੰ ਜੋਤਿ ਸਰੂਪੁ ਹੈ ਅਪਣਾ ਮੂਲੁ ਪਛਾਣੁ॥. . .* *(ਪੰਨਾ ੪੪੧)*

ਜਦੋਂ ਆਪਣਾ ਮੂਲ ਪਛਾਣ ਲਿਆ ਤਾਂ ਫ਼ੇਰ 'ਪ੍ਰੇਮ' ਦੀ ਇਲਾਹੀ ਨਦਰਿ ਵਰਸੇਗੀ। ਤੀਜਾ ਨੇਤਰ ਖੁੱਲ੍ਹੇਗਾ। (ਤੀਜਾ ਨੇਤਰ, ਉਹ ਜਿਸ ਨੂੰ ਗੁਰਮਤਿ ਵਿਚ ਚੌਥਾ ਪਦ ਕਿਹਾ ਗਿਆ ਹੈ।) ਫ਼ੇਰ ਭਰਮ ਦੇ ਗੜ੍ਹ ਟੁੱਟਣਗੇ ਅਤੇ ਚੇਤਨਾ ਦਾ ਪ੍ਰਕਾਸ਼ ਹੋਵੇਗਾ। *ਸਭ ਜੋਤਿ ਤੇਰੀ ਜਗਜੀਵਨਾ ਤੂ ਘਟਿ ਘਟਿ ਹਰਿ ਰੰਗ ਰੰਗਨਾ॥* ਦਾ ਰੱਬੀ ਨ਼ਗਮਾ ਸਾਡੀ ਦ੍ਰਿਸ਼ਟੀ ਬਣ ਜਾਵੇਗਾ। ਫ਼ੇਰ ਸਾਰੇ ਆਲਮ 'ਚੋਂ ਹੀ 'ਪ੍ਰੇਮੀ' ਨੂੰ ਆਪਣਾ 'ਮਹਿਬੂਬ' ਨਜ਼ਰ ਆਉਣ ਲੱਗਦਾ ਹੈ। ਜਿਵੇਂ ਭਾਈ ਘਨ੍ਹੱਈਆ ਜੀ ਨੂੰ ਆਇਆ ਸੀ। ਸ੍ਰੀ ਅਨੰਦਪੁਰ ਸਾਹਿਬ ਦੀ ਧਰਤੀ 'ਤੇ ਸਿੰਘਾਂ ਦੇ ਮੁ਼ਗਲਾਂ ਨਾਲ ਘਮਸਾਨ ਦੇ ਯੁੱਧ ਚੱਲ ਰਹੇ ਸਨ। ਦੋਹੀਂ ਪਾਸੀਂ ਫ਼ੌਜਾਂ ਇਕ ਦੂਜੇ ਦੇ ਸਿਪਾਹੀਆਂ ਦੇ ਆਹੂ ਲਾਹ ਰਹੀਆਂ ਸਨ। ਦਸਮੇਸ਼ ਪਿਤਾ ਕੋਲ ਸ਼ਿਕਾਇਤ ਪੁੱਜੀ, "ਸੱਚੇ ਪਾਤਸ਼ਾਹ! ਮੈਦਾਨ-ਏ-ਜੰਗ 'ਚ ਮੁ਼ਗਲ ਸਿਪਾਹੀ ਸਿੰਘਾਂ ਦੇ ਖ਼ੂਨ ਦੇ ਪਿਆਸੇ ਬਣੇ ਹੋਏ ਹਨ ਤੇ ਭਾਈ ਘਨੱਈਆ, ਫ਼ੱਟੜ ਸਿੰਘਾਂ ਦੇ ਨਾਲ-ਨਾਲ ਮੁ਼ਗਲਾਂ ਦੇ ਉਨ੍ਹਾਂ ਸਿਪਾਹੀਆਂ ਨੂੰ ਵੀ ਪਾਣੀ ਪਿਲਾ ਰਿਹਾ ਹੈ, ਜਿਨ੍ਹਾਂ ਨੂੰ ਅਸੀਂ ਜਾਨ 'ਤੇ ਖੇਡ ਕੇ ਜ਼ਖ਼ਮੀ ਕਰ-ਕਰ ਸੁੱਟ ਰਹੇ ਹਾਂ।" ਸੱਚੇ ਪਾਤਸ਼ਾਹ ਨੇ ਜਦੋਂ ਸਿੰਘਾਂ ਦੀ ਸ਼ਿਕਾਇਤ ਦਾ ਜੁਆਬ ਮੰਗਿਆ ਤਾਂ ਭਾਈ ਘਨ੍ਹੱਈਆ ਜੀ ਨਿਮਰਤਾ ਸਹਿਤ ਕਹਿਣ ਲੱਗੇ, "ਹੇ ਸੱਚੇ ਪਾਤਸ਼ਾਹ! ਮੈਨੂੰ ਤਾਂ ਮੈਦਾਨ-ਏ-ਜੰਗ 'ਚ ਜ਼ਖ਼ਮੀ ਹੋਏ ਡਿੱਗੇ ਸਿੰਘਾਂ ਅਤੇ ਮੁ਼ਗਲ ਸਿਪਾਹੀਆਂ 'ਚ ਕੋਈ ਫ਼ਰਕ ਹੀ ਨਜ਼ਰ ਨਹੀਂ ਆ ਰਿਹਾ। ਮੈਨੂੰ ਤਾਂ ਸਾਰਿਆਂ 'ਚੋਂ ਤੁਹਾਡਾ ਹੀ ਇਲਾਹੀ ਨੂਰ ਨਜ਼ਰੀਂ ਪੈ ਰਿਹੈ।"

ਗੁਰੂ ਪਾਤਸ਼ਾਹ ਨੇ ਪ੍ਰਸੰਨ ਹੋ ਕੇ ਭਾਈ ਘਨੱਈਆ ਜੀ ਨੂੰ ਘੁੱਟ ਕੇ ਛਾਤੀ ਨਾਲ ਲਾ ਲਿਆ ਅਤੇ ਫ਼ੁਰਮਾਉਣ ਲੱਗੇ, "ਭਾਈ ਘਨੱਈਆ ਤੇਰਾ ਤੀਜਾ ਨੇਤਰ ਖੁੱਲ੍ਹ ਗਿਐ। ਆਹ ਲੈ ਮਰਹੱਮ-ਪੱਟੀ ਅਤੇ ਪਾਣੀ ਪਿਲਾਉਣ ਦੇ ਨਾਲ-ਨਾਲ ਮੈਦਾਨ-ਏ-ਜੰਗ 'ਚ ਜ਼ਖ਼ਮੀ ਹੋਏ ਸਿਪਾਹੀਆਂ ਨੂੰ ਬਿਨ੍ਹਾਂ ਭੇਦ-ਭਾਵ ਤੋਂ ਮਰਹਮ-ਪੱਟੀ ਵੀ ਕਰੀ ਜਾ।"

'ਪ੍ਰੇਮ' ਸਮਰਪਣ ਦਾ ਨਾਂ ਹੈ। ਰੂਹ ਅੱਗੇ ਪੰਜ ਭੂਤਕ ਦੇਹ ਦਾ ਸਮਰਪਣ। ਜਦੋਂ 'ਦੇਹ' ਦਾ ਸਮਰਪਣ ਕਰ ਦੇਵੋ ਤਾਂ 'ਰੂਹ' ਸਹਾਈ ਹੁੰਦੀ ਹੈ। ਸੋਹਣੀ ਨੂੰ ਜਿਵੇਂ ਕੱਚੇ ਘੜੇ ਨੇ ਦਰਿਆ ਪਾਰ ਲੰਘਾਇਆ ਸੀ। ਕਦੇ ਦੇਹ ਵੀ ਕੱਚੇ ਘੜੇ ਦੇ ਆਸਰੇ ਪਾਣੀ 'ਚ ਤੈਰ ਸਕਦੀ ਹੈ? ਨਹੀਂ ਨਹੀਂ! ਸੋਹਣੀ 'ਪ੍ਰੇਮ' ਵਿਚ ਦੇਹ ਦਾ ਸਮਰਪਣ ਕਰ ਚੁੱਕੀ ਸੀ, ਤਾਂ ਹੀ ਫ਼ੁੱਲ ਵਰਗੀ ਹੌਲੀ 'ਰੂਹ' ਦਾ ਕੱਚੇ ਘੜੇ ਨੂੰ ਭਾਰ ਨਹੀਂ ਲੱਗਾ। ਭਾਵੇਂ ਇਹ ਇਸ਼ਕ ਮਿਜਾਜ਼ੀ ਦਾ ਕਿੱਸਾ ਹੈ ਪਰ ਭਾਈ ਗੁਰਦਾਸ ਜੀ ਨੇ ਰੱਬੀ ਪ੍ਰੇਮ ਲਈ ਲਗਨ ਅਤੇ ਸਮਰਪਣ ਮੁਤੱਲਕ ਇਸ ਦੀ ਉਦਾਹਰਨ ੨੭ਵੀਂ ਵਾਰ 'ਚ ਦਿੱਤੀ ਹੈ:

*"ਮੇਹੀਵਾਲ ਨੋ ਸੋਹਣੀ ਨੈ ਤਰਦੀ ਰਾਤੀ"*

ਜਿੱਥੇ ਪ੍ਰੇਮ-ਪਿਆਰ ਹੋਵੇ, ਉੱਥੇ ਮੇਰ, ਤੇਰ, ਸਵਾਰਥ, ਲੋਭ, ਮੋਹ ਤੇ ਤ੍ਰਿਸ਼ਨਾ ਤਾਂ ਕਦੇ ਵੀ ਨਹੀਂ ਹੋ ਸਕਦੀ। ਪ੍ਰੋ. ਪੂਰਨ ਸਿੰਘ ਲਿਖਦੇ ਹਨ : "ਪਿਆਰ ਦਾ ਇਕ ਅਚਰਜ ਕੌਤਕ ਹੈ ਕਿ ਜਿੱਥੇ ਹੋਵੇ, ਉੱਥੇ ਆਪਣੀ ਜਿੰਦ, ਜਾਨ, ਰੂਹ ਸਭ ਕੁਝ ਪਿਆਰੇ ਦੇ ਹਵਾਲੇ ਕਰਨ ਤੇ ਦਿਲ ਕਰਦਾ ਹੈ ਤੇ ਬਿਹਬਲ ਹੋ ਪਿਆਰ ਦੇ ਹਵਾਲੇ ਸਾਰਾ ਆਪਾ ਤੇ ਸਭ ਕੁਝ ਕਰ ਦਿੱਤਾ ਜਾਂਦਾ ਹੈ।" ਜਦੋਂ ਸਭ ਕੁਝ 'ਪ੍ਰੇਮ' ਵਿਚ ਮਹਿਬੂਬ ਅੱਗੇ ਨਿਛਾਵਰ ਕਰ ਦਿੱਤਾ ਜਾਵੇ ਤਾਂ ਮਹਿਬੂਬ ਦਾ ਵੀ ਬਿਰਦ ਹੈ ਕਿ ਉਹ 'ਪ੍ਰੇਮੀ' ਨੂੰ ਦੁਨੀਆ ਸਾਹਮਣੇ ਨੀਵਾਂ ਨਹੀਂ ਹੋਣ ਦਿੰਦਾ। ਮਹਿਬੂਬ ਖੁਦ 'ਪ੍ਰੇਮ ਪਟੋਲਾ' ਬਣ ਕੇ 'ਪ੍ਰੇਮੀ' ਦੀ ਲਾਜ-ਪੱਤ ਰੱਖਦਾ ਹੈ- *ਪ੍ਰੇਮ ਪਟੋਲਾ ਤੈ ਸਹਿ ਦਿਤਾ ਢਕਣ ਕੂ ਪਤਿ ਮੇਰੀ॥* ਜਿਸ ਤਰ੍ਹਾਂ 'ਬੰਦੀ ਛੋੜ' ਦਾਤਾ ਸ੍ਰੀ ਗੁਰੂ ਹਰਿਗੋਬਿੰਦ ਜੀ ਨੇ ਭਾਈ ਪੱਲੇ ਦੀ ਲਾਜ ਰੱਖੀ ਸੀ।

ਭਾਈ ਪੱਲਾ ਦਰਿਆ ਬਿਆਸ ਦੇ ਪੱਛਮੀ ਕਿਨਾਰੇ, ਜ਼ਿਲ੍ਹਾ ਅੰਮ੍ਰਿਤਸਰ ਦੇ ਪਿੰਡ ਬੁਤਾਲਾ 'ਚ ਆਪਣੀ ਮਾਂ ਨਾਲ ਰਹਿੰਦਾ ਸੀ। ਬਾਕੀ ਸਾਰਾ ਪਿੰਡ ਸਖੀ ਸਰਵਰ ਦਾ ਚੇਲਾ ਸੀ, ਇਕੱਲੀ ਭਾਈ ਪੱਲੇ ਦੀ ਮਾਂ 'ਬੀਬੀ ਸੰਤੀ' ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਸੇਵਕ ਸੀ। ਪਿਤਾ ਦਾ ਸਾਇਆ ਸਿਰ 'ਤੇ ਨਹੀਂ ਸੀ, ਮਾਂ 'ਸੰਤੀ' ਮਿਹਨਤ-ਮਜ਼ਦੂਰੀ ਕਰਦੀ ਤੇ ਗੁਰੂ ਦਾ ਆਸਰਾ ਰੱਖ ਕੇ ਗਰੀਬੀ ਦਾਵੇ 'ਚ ਗੁਜ਼ਾਰਾ ਚਲਾ ਰਹੀ ਸੀ। ਦੋ ਵੇਲੇ ਦਾ ਰੋਟੀ ਡੰਗ ਹੀ ਬੜੀ ਮੁਸ਼ਕਿਲ ਨਾਲ ਚੱਲਦਾ ਸੀ ਪਰ ਰੱਬੀ ਪ੍ਰੇਮ 'ਚ ਰੰਗੀ 'ਬੀਬੀ ਸੰਤੀ' ਨੂੰ ਪਦਾਰਥਕ ਤੋਟ ਕਦੇ ਵੀ ਪੋਹ ਨਾ ਸਕੀ। ਭਾਈ ਪੱਲਾ ਵੀ ਜਵਾਨ ਹੋ ਗਿਆ ਅਤੇ ਖੇਤਾਂ 'ਚ ਜਾ ਕੇ ਸਾਰਾ ਦਿਨ ਹਲ ਵਾਹੁੰਦਾ। ਇਕ ਦਿਨ ਭਾਈ ਪੱਲਾ ਖੇਤਾਂ 'ਚੋਂ ਮੁੜਿਆ ਤਾਂ 'ਬੀਬੀ ਸੰਤੀ' ਨੂੰ ਕਹਿਣ ਲੱਗਾ, "ਮਾਂ! ਮੈਨੂੰ ਇਹ ਦੱਸ ਕਿ ਜਿਸ ਗੁਰੂ ਦਾ ਤੂੰ ਹਰ-ਦਮ ਨਾਮ ਜਪਦੀ ਰਹਿੰਦੀ ਏਂ, ਉਸ ਦੇ ਕਦੇ ਸਾਨੂੰ ਗਰੀਬੜਿਆਂ ਨੂੰ ਦਰਸ਼ਨ ਵੀ ਹੋਣਗੇ?"

ਬੀਬੀ ਸੰਤੀ ਪੱਲੇ ਨੂੰ ਸਮਝਾਉਣ ਲੱਗੀ, "ਪੁੱਤਰ! ਗੁਰੂ ਨਾਨਕ ਜੀ ਦੀ ਗੱਦੀ ਦਾ ਛੇਵਾਂ ਪਾਤਿਸ਼ਾਹ ਆਪਣੇ ਸਿੱਖਾਂ ਨੂੰ ਬਹੁਤ ਪਿਆਰ ਕਰਦਾ ਹੈ। ਉਹ ਗਰੀਬੀ ਨਹੀਂ 'ਪ੍ਰੇਮ' ਦੇਖਦਾ ਹੈ। ਜੋ ਸਿੱਖ ਸੱਚੇ ਹਿਰਦੇ ਤੋਂ ਉਸ ਨਾਲ 'ਪ੍ਰੇਮ' ਕਰੇ ਤਾਂ ਉਹ ਯਾਦ ਕਰਨ 'ਤੇ ਖੁਦ ਚੱਲ ਕੇ ਆਪਣੇ ਸਿੱਖ ਕੋਲ ਆਉਂਦਾ । ਪੁੱਤਰ ਤੂੰ ਵੀ ਸੱਚੇ ਪਾਤਿਸ਼ਾਹ ਨੂੰ ਯਾਦ ਕਰਿਆ ਕਰ।"

ਭਾਈ ਪੱਲਾ ਸਵੇਰੇ ਖੇਤਾਂ 'ਚ ਚਲਾ ਜਾਂਦਾ ਅਤੇ ਸ਼ਾਮ ਨੂੰ ਘਰ ਪਰਤ ਆਉਂਦਾ। ਕੰਮ ਕਰਦਿਆਂ, ਘਰ ਮੁੜਦਿਆਂ, ਉਠਦਿਆਂ-ਬੈਠਦਿਆਂ ਹਰ-ਦਮ ਉਹ ਵੀ 'ਬੰਦੀ ਛੋੜ' ਪਿਤਾ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੂੰ ਯਾਦ ਕਰਨ ਲੱਗਾ। 'ਪ੍ਰੇਮ' ਰੋਗ ਵਿਚ ਮਸਤ ਹੋ ਗਿਆ। ਮਾਂ ਦੇ ਕਹਿਣ 'ਤੇ ਭਾਈ ਪੱਲਾ ਛੇਵੇਂ ਪਾਤਿਸ਼ਾਹ ਦੇ ਦਰਸ਼ਨਾਂ ਵੇਲੇ ਭੇਟਾ ਕਰਨ ਲਈ ਆਪਣੇ ਸਾਫ਼ੇ ਦੇ ਪੱਲੇ ਵਿਚ ਹਰ ਵੇਲੇ ਇਕ ਰੁਪਈਆ ਤੇ ਗੁੜ ਦੀ ਰੋੜੀ ਬੰਨ੍ਹੀ ਰੱਖਦਾ। 'ਪ੍ਰੇਮ' ਵਿਚ ਉਹ ਇੰਜ ਤੜਫਣ ਲੱਗ ਪਿਆ, ਜਿਵੇਂ ਬਰੇਤੇ ਉੱਤੇ

ਮੱਛੀ ਤੜਫ਼ਦੀ ਹੈ। ਆਪਣੇ 'ਪ੍ਰੇਮੀ' ਸਿੱਖ ਦੀ ਸੱਚੀ ਅਰਦਾਸ ਸੁਣ ਕੇ ਮੀਰੀ-ਪੀਰੀ ਦੇ ਮਾਲਕ, ਸ਼ਾਹਿ-ਸ਼ਾਹਨਸ਼ਾਹ ਘੋੜੇ 'ਤੇ ਅਸਵਾਰ ਹੋ ਕੇ ਸਿੱਖ ਸੇਵਕਾਂ ਨੂੰ ਨਾਲ ਲੈ ਕੇ ਬੁਤਾਲੇ ਵੱਲ ਤੁਰ ਪਏ। ਗੁਰੂ ਸਾਹਿਬ ਨੇ ਆਪਣੇ ਘੋੜੇ ਦੀਆਂ ਮੁਹਾਰਾਂ ਸਿੱਧੀਆਂ ਉਧਰ ਨੂੰ ਮੋੜ ਲਈਆਂ, ਜਿੱਧਰ ਖੇਤਾਂ 'ਚ ਭਾਈ ਪੱਲਾ ਕੰਮ ਕਰ ਰਿਹਾ ਸੀ। ਹਵਾ ਦੀ ਤੇਜ਼ੀ ਵਰਗੇ ਵੇਗ ਨਾਲ ਘੋੜਾ ਉੱਥੇ ਜਾ ਪੁੱਜਾ। ਭਾਈ ਪੱਲਾ ਗੁਰੂ ਸਾਹਿਬ ਨੂੰ ਸ਼ਾਖਸ਼ਾਤ ਸਾਹਮਣੇ ਖੜ੍ਹੇ ਦੇਖ ਕੇ ਨਦਰੀ-ਨਦਰਿ ਨਿਹਾਲ ਹੋ ਗਿਆ। ਕੰਨੀਓਂ ਰੁਪਇਆ ਅਤੇ ਗੁੜ ਦੀ ਰੋੜੀ ਕੱਢ ਕੇ ਗੁਰੂ ਜੀ ਅੱਗੇ ਰੱਖ ਕੇ ਮੱਥਾ ਟੇਕਿਆ। ਮੂੰਹੋਂ ਕੁਝ ਵੀ ਬੋਲ ਨਾ ਸਕਿਆ। ਬੱਸ ਖੁਸ਼ੀ 'ਚ ਨੈਣਾਂ 'ਚੋਂ ਛਮ-ਛਮ ਨੀਰ ਵਗੀ ਜਾਵੇ। 'ਬੰਦੀ ਛੋੜ' ਦਾਤਾ ਨੇ ਭਾਈ ਪੱਲੇ ਨੂੰ ਘੁਟ ਕੇ ਗਲਵਕੜੀ 'ਚ ਲਿਆ ਅਤੇ ਉਸ ਨੂੰ ਇੰਜ ਲੱਗਿਆ ਜਿਵੇਂ ਉਸ ਦੇ ਜਨਮਾਂ ਦੇ ਬੰਧਨ ਟੁੱਟ ਗਏ ਹੋਣ। ਪਿਆਸ ਬੁਝ ਗਈ ਹੋਵੇ। ਮਨ, ਤਨ ਸ਼ਾਂਤ ਹੋ ਗਿਆ। ਸ੍ਰੀ ਗੁਰੂ ਹਰਿਗੋਬਿੰਦ ਜੀ ਕਹਿਣ ਲੱਗੇ, "ਭਾਈ ਪੱਲੇ ਸਾਨੂੰ ਭੁੱਖ ਲੱਗੀ ਹੈ। ਘਰ ਚੱਲ ਕੇ ਸਾਨੂੰ ਤੇ ਸਾਡੇ ਨਾਲ ਆਏ ਸਿੱਖਾਂ ਨੂੰ ਪ੍ਰਸ਼ਾਦਾ ਛਕਾ।"

ਭਾਈ ਪੱਲਾ ਗੁਰੂ ਸਾਹਿਬ ਅਤੇ ਉਨ੍ਹਾਂ ਨਾਲ ਆਏ ਗੁਰਸਿੱਖ ਪਿਆਰਿਆਂ ਦੇ ਲਸ਼ਕਰ ਨੂੰ ਆਪਣੇ ਘਰ ਲੈ ਗਿਆ। ਪਿੰਡ ਦੇ ਲੋਕ, ਜਿਹੜੇ ਕਿ ਗੁਰੂ ਨਾਨਕ ਸਾਹਿਬ ਦੇ ਦਰ ਨਾਲ ਈਰਖਾਬਾਜ਼ੀ ਰੱਖਦੇ ਸਨ ਅਤੇ ਗੁਰਸਿੱਖ ਹੋਣ ਕਰਕੇ ਭਾਈ ਪੱਲੇ ਤੇ ਉਸ ਦੀ ਮਾਂ ਨਾਲ ਵੀ ਸਾੜਾ ਕਰਦੇ ਸਨ। ਉਹ ਈਰਖਾਲੂ ਲੋਕ ਗਰੀਬੜੇ ਜਿਹੇ ਸਿੱਖ 'ਪੱਲੇ' ਦੇ ਘਰ ਤਖ਼ਤਾਂ ਦੇ ਮਾਲਕ, ਸ਼ਾਹਿ-ਸ਼ਾਹਨਸ਼ਾਹ ਛੇਵੇਂ ਸਤਿਗੁਰੂ ਨੂੰ ਦੇਖ ਕੇ ਹੈਰਾਨ ਰਹਿ ਗਏ। ਪੱਲੇ ਦੀ ਮਾਂ 'ਬੀਬੀ ਸੰਤੀ' ਵੀ ਆਪਣੇ ਘਰ ਦੀਆਂ ਬਰੂਹਾਂ 'ਤੇ ਸੱਚੇ ਪਾਤਿਸ਼ਾਹ ਨੂੰ ਖੜ੍ਹੇ ਦੇਖ ਕੇ ਨਦਰੀ-ਨਦਰਿ ਨਿਹਾਲ ਹੋ ਗਈ। 'ਬੀਬੀ ਸੰਤੀ' ਚਾਈਂ-ਚਾਈਂ ਸੱਚੇ ਪਾਤਿਸ਼ਾਹ ਤੇ ਉਨ੍ਹਾਂ ਦੇ ਸਿੱਖਾਂ ਲਈ ਪ੍ਰਸ਼ਾਦਾ-ਪਾਣੀ ਤਿਆਰ ਕਰਨ 'ਚ ਰੁੱਝ ਗਈ। ਖੁਸ਼ੀ 'ਚ ਉਸ ਨੂੰ ਇਸ ਗੱਲ ਦਾ ਖਿਆਲ ਵੀ ਨਾ ਆਇਆ ਕਿ ਘਰ 'ਚ ਤਾਂ ਮਸਾਂ ਦੋ ਜੀਆਂ ਦੇ ਇਕ ਡੰਗ ਜੋਗਾ ਹੀ ਆਟਾ ਸੀ ਤੇ ਮੁੱਠੀ ਕੁ ਦਾਲ। ਜਦੋਂ ਉਸ ਨੇ ਪਰਾਤ 'ਚ ਆਟਾ ਪਾਇਆ ਤੇ ਤੋੜੀ 'ਤੇ ਦਾਲ ਧਰਨ ਲੱਗੀ ਤਾਂ ਸੋਚਾਂ ਵਿਚ ਪੈ ਗਈ। ਇੰਨੇ ਕੁ ਰਾਸ਼ਨ ਨਾਲ ਸੱਚੇ ਪਾਤਿਸ਼ਾਹ ਤੇ ਉਨ੍ਹਾਂ ਨਾਲ ਆਏ ਸਿੱਖ ਸੇਵਕਾਂ ਲਈ ਕਿਵੇਂ ਭੋਜਨ ਤਿਆਰ ਹੋਵੇਗਾ? ਅੰਤਰਜਾਮੀ ਸੱਚੇ ਗੁਰੂ ਨੇ 'ਬੀਬੀ ਸੰਤੀ' ਦਾ ਫ਼ਿਕਰ ਬੁੱਝ ਲਿਆ। ਭਾਈ ਪੱਲੇ ਨੂੰ ਕੋਲ ਬੁਲਾ ਕੇ ਕਹਿਣ ਲੱਗੇ, "ਘਰ ਵਿਚ ਜਿੰਨਾ ਕੁ ਆਟਾ-ਦਾਲ ਹੈ, ਬਿਨਾਂ ਸ਼ੰਕਾ ਕੀਤੇ ਉਸ ਨੂੰ ਪਕਾ ਲਓ। ਤੋਟ ਨਹੀਂ ਆਵੇਗੀ। ਜਿਹੜਾ ਵੀ ਛਕੇਗਾ, ਤ੍ਰਿਪਤ ਹੋ ਜਾਵੇਗਾ।"

ਉਧਰ, ਪਿੰਡ ਦੇ ਆਨਮਤੀਏ ਲੋਕ ਕੋਠਿਆਂ 'ਤੇ ਚੜ੍ਹ ਕੇ ਹੱਸਣ ਲੱਗੇ ਕਿ ਮੂਰਖ ਸੰਤੀ ਦੇ ਘਰ ਇਕ ਡੰਗ ਦਾ ਆਟਾ ਨਹੀਂ, ਐਨੇ ਸਿੱਖਾਂ ਨੂੰ ਰੋਟੀ ਕਿੱਥੋਂ ਖੁਆਵੇਗੀ? ਉਹ ਤਮਾਸ਼ਾ ਦੇਖਣਾ ਚਾਹੁੰਦੇ ਸਨ।

ਬੀਬੀ ਸੰਤੀ ਨੇ ਰੋਟੀਆਂ ਪਕਾਉਣੀਆਂ ਸ਼ੁਰੂ ਕਰ ਦਿੱਤੀਆਂ ਤੇ ਭਾਈ ਪੱਲਾ ਵਰਤਾਉਣ ਲੱਗ ਪਿਆ। ਗੁਰੂ ਜੀ ਕਹਿਣ ਲੱਗੇ, "ਪੱਲਿਆ! ਪਹਿਲਾਂ ਸਿੱਖਾਂ ਤੇ ਨਗਰ ਵਾਸੀਆਂ ਨੂੰ ਪ੍ਰਸ਼ਾਦਾ ਛਕਾ, ਅਸੀਂ ਫੇਰ ਛਕਾਂਗੇ।" ਗੁਰੂ ਜੀ ਨਾਲ ਪੰਝੀ ਸਿੱਖ

ਸਨ। ਸਾਰੇ ਰੱਜ ਕੇ ਪ੍ਰਸ਼ਾਦਾ ਛਕ ਚੁੱਕੇ ਸਨ। ਗੁਰੂ ਜੀ ਨੇ ਕੋਠਿਆਂ 'ਤੇ ਖਲੋਤੇ ਲੋਕਾਂ ਨੂੰ ਆਖਿਆ,"ਆਓ ਭਾਈ ਪ੍ਰਸ਼ਾਦਾ ਛਕੋ।" ਪਿੰਡ ਦੇ ਲੋਕ ਹਾਲੇ ਵੀ ਭਰਮ ਵਿਚ ਸਨ। ਉਹ ਬੀਬੀ ਸੰਤੀ ਦਾ ਮਖੌਲ ਉਡਾਉਣ ਲਈ ਪੰਗਤ ਵਿਚ ਬੈਠ ਗਏ। ਸਾਰੇ ਨਗਰ ਨੇ ਰੱਜ ਕੇ ਰੋਟੀ ਖਾ ਲਈ। ਜਿਹੜੇ ਇਹ ਸੋਚ ਕੇ ਆਏ ਸਨ ਕਿ ਬੀਬੀ ਸੰਤੀ ਦੇ ਘਰ ਭੋਜਨ ਖ਼ਤਮ ਹੋਣ 'ਤੇ ਤਮਾਸ਼ਾ ਬਣੇਗਾ, ਉਹ ਇਹ ਦੇਖ ਕੇ ਦੰਗ ਰਹਿ ਗਏ ਕਿ ਹਾਲੇ ਵੀ ਬਹੁਤ ਸਾਰਾ ਲੰਗਰ ਬਚਿਆ ਸੀ। ਸਾਰਿਆਂ ਤੋਂ ਪਿੱਛੋਂ ਸਤਿਗੁਰੂ ਜੀ ਨੇ ਪ੍ਰਸ਼ਾਦਾ ਛਕਿਆ। ਫੇਰ ਅਰਦਾਸ ਹੋਈ। ਇਸ ਤਰ੍ਹਾਂ ਸੱਚੇ ਸਤਿਗੁਰੂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਨਿਸ਼ਕਾਮ 'ਪ੍ਰੇਮ' ਦੇ ਪਰਦੇ ਕੱਜ ਲਏ। 'ਸੱਚੇ ਪ੍ਰੇਮ' ਦਾ ਇਹ ਇਲਾਹੀ ਕੌਤਕ ਦੇਖ ਕੇ ਪਿੰਡ ਦੇ ਮਨਮੁਖ ਲੋਕ ਵੀ ਗੁਰੂ ਜੀ ਦੇ ਮੁਰੀਦ ਹੋ ਗਏ।

ਸੱਚਮੁੱਚ ਪ੍ਰੇਮ ਇਕ ਬੇਨਜ਼ੀਰ ਅਹਿਸਾਸ ਹੈ। 'ਪ੍ਰੇਮ' ਸਵਾਰਥ ਨਹੀਂ ਕੁਰਬਾਨੀ ਸਿਖਾਉਂਦਾ। ਅੱਜ-ਕੱਲ੍ਹ ਅਕਸਰ ਕਿਤੇ ਨਾ ਕਿਤੇ ਅਖ਼ਬਾਰਾਂ 'ਚ ਸੁਰਖੀ ਪੜ੍ਹਨ ਨੂੰ ਮਿਲ ਜਾਂਦੀ ਹੈ, 'ਇਕਤਰਫ਼ਾ ਪਿਆਰ 'ਚ ਅੰਨ੍ਹੇ 'ਪ੍ਰੇਮੀ' ਨੇ ਕੁੜੀ ਦੀ ਜਾਨ ਲਈ'। ਜਾਨ ਲੈਣ ਵਾਲਾ 'ਪ੍ਰੇਮੀ' ਨਹੀਂ ਹੋ ਸਕਦਾ। ਇਸ ਨੂੰ ਅਸੀਂ ਵਾਸਨਾਵਾਂ ਦੀ ਪ੍ਰਬਲਤਾ ਆਖ ਸਕਦੇ ਹਾਂ। ਅਜਿਹੇ ਘਿਣਾਉਣੇ ਵਰਤਾਰਿਆਂ ਨੂੰ 'ਪ੍ਰੇਮ' ਦਾ ਲਕਬ ਦੇ ਕੇ 'ਪ੍ਰੇਮ' ਨੂੰ ਬਦਨਾਮ ਕਰਨ ਤੋਂ ਗੁਰੇਜ਼ ਕਰਨਾ ਚਾਹੀਦਾ ਹੈ। 'ਪ੍ਰੇਮੀ' ਤਾਂ ਪਿਆਰੇ ਤੋਂ ਫ਼ਨਾਹ ਹੋ ਜਾਂਦਾ ਹੈ, ਜਿਵੇਂ ਪਤੰਗਾ ਸ਼ਮ੍ਹਾਂ ਤੋਂ ਕੁਰਬਾਨ ਹੁੰਦਾ ਹੈ। ਪਤੰਗੇ ਨੂੰ ਪਤਾ ਹੁੰਦਾ ਹੈ ਕਿ ਉਹ ਸ਼ਮ੍ਹਾਂ ਦੇ ਨੇੜੇ ਜਾਵੇਗਾ ਤਾਂ ਖਾਕ ਹੋ ਜਾਵੇਗਾ, ਪਰ 'ਪ੍ਰੇਮ' ਹੀ ਹੈ, ਜਿਸ ਨੇ ਉਸ ਨੂੰ ਸ਼ਮ੍ਹਾ ਨਾਲ ਮੁਹੱਬਤ ਤੋਂ ਕੁਰਬਾਨ ਹੋਣਾ ਸਿਖਾਇਆ ਹੈ।

'ਪ੍ਰੇਮ' ਅਨਮੋਲ ਵਸਤ ਹੈ। ਇਹ ਵਸਤ 'ਤਿਆਗ' ਅਤੇ 'ਸਮਰਪਣ' ਨਾਲ ਹੀ ਹਾਸਲ ਕੀਤੀ ਜਾ ਸਕਦੀ ਹੈ। ਦੁਨੀਆ ਦੀ ਹਰ ਵਸਤੂ, ਹਰ ਸ਼ੈਅ ਪਦਾਰਥਕ-ਅਮੀਰ ਬੰਦਾ ਖਰੀਦ ਸਕਦਾ ਹੈ, ਪਰ ਇਕ 'ਪ੍ਰੇਮ' ਹੀ ਹੈ, ਜਿਹੜਾ ਸਿਰਫ਼ 'ਗਰੀਬੀ' ਦੇ ਵੱਸ ਆਉਂਦਾ। ਮਨ ਦੀ ਗਰੀਬੀ ਦੇ। ਤਿਆਗ ਅਤੇ ਕੁਰਬਾਨੀ ਦੇ। ਭਾਈ ਸੰਮਨ-ਮੂਸਨ ਨੇ ਦੁਨੀਆ ਨੂੰ 'ਪ੍ਰੇਮ' ਦੇ ਮੁੱਲ ਦੀ ਮਿਸਾਲ ਦੱਸੀ ਹੈ। ਸੰਮਨ ਤੇ ਮੂਸਨ, ਪਿਓ-ਪੁੱਤਰ ਪਿੰਡ ਸ਼ਾਹਬਾਜ਼ਪੁਰ ਦੇ ਰਹਿਣ ਵਾਲੇ ਲਾਹੌਰ ਸ਼ਹਿਰ 'ਚ ਆਪਣੀ ਗੁਜ਼ਰਾਨ ਵਾਸਤੇ ਮਜਦੂਰੀ ਕਰਦੇ ਸਨ। ਪੰਜਵੇਂ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਜੀ ਜਦੋਂ ਲਾਹੌਰ 'ਚ ਮਨੁੱਖਤਾ ਨੂੰ ਤਾਰਨ ਲਈ ਗਏ ਤਾਂ ਸੰਗਤਾਂ ਵੱਲੋਂ ਸਤਿਗੁਰਾਂ ਦੀ ਕੀਤੀ ਜਾ ਰਹੀ ਟਹਿਲ-ਸੇਵਾ ਦੇਖ ਕੇ ਸੰਮਨ-ਮੂਸਨ ਦੇ ਮਨ 'ਚ ਵੀ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਚਰਨ ਆਪਣੇ ਘਰ 'ਚ ਪੁਆਉਣ ਤੇ ਸੰਗਤਾਂ ਦੀ ਟਹਿਲ-ਸੇਵਾ ਕਰਨ ਦੀ 'ਪ੍ਰੇਮ' ਇੱਛਾ ਜਾਗੀ। ਪਰ ਘਰ 'ਚ ਤਾਂ ਇਕ ਆਨਾ ਤਕ ਵੀ ਨਹੀਂ ਸੀ। ਗਰੀਬੀ ਦਾ ਮਾਰਿਆ ਪਰਿਵਾਰ ਤਾਂ ਕਈ ਵਾਰ ਭੁੱਖੇ ਢਿੱਡ ਸੌਂਦਾ ਸੀ। ਗੁਆਂਢੀ ਸ਼ਾਹੂਕਾਰ ਕੋਲੋਂ ਉਧਾਰ ਪੈਸਿਆਂ ਦਾ ਭਰੋਸਾ ਮਿਲਣ 'ਤੇ ਸੰਮਨ-ਮੂਸਨ ਨੇ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਸੰਗਤਾਂ ਸਮੇਤ ਆਪਣੇ ਘਰ ਸਤਿਸੰਗ ਲਈ ਬੇਨਤੀ ਕਰ ਦਿੱਤੀ। ਸਤਿਸੰਗ ਤੋਂ ਇਕ ਦਿਨ ਪਹਿਲਾਂ ਸ਼ਾਹੂਕਾਰ ਪੈਸੇ ਦੇਣੋਂ ਮੁੱਕਰ ਗਿਆ।

ਸੰਮਨ ਤੇ ਮੂਸਨ 'ਤੇ ਤਾਂ ਮਾਨੋ ਕਹਿਰ ਟੁੱਟ ਗਿਆ। ਉਨ੍ਹਾਂ ਨੂੰ ਲੱਗ ਰਿਹਾ ਸੀ ਜਿਵੇਂ ਉਨ੍ਹਾਂ ਦੀ ਪ੍ਰੇਮ ਭਾਵਨਾ ਅੱਗੇ ਗੁਰਬਤ ਪਹਾੜ ਬਣ ਖੜ੍ਹ ਗਈ ਹੋਵੇ। ਜਦੋਂ ਕਿਤੋਂ ਵੀ ਪੈਸੇ ਧੇਲਿਆਂ ਦਾ ਪ੍ਰਬੰਧ ਨਾ ਹੋਇਆ ਤਾਂ ਦੋਵੇਂ ਪਿਓ-ਪੁੱਤਰ ਰਾਤ ਨੂੰ ਸ਼ਾਹੂਕਾਰ ਦੇ ਘਰ ਚੋਰੀ ਕਰਨ ਪਹੁੰਚ ਗਏ। ਉਨ੍ਹਾਂ ਸੋਚਿਆ ਕਿ ਅਸੀਂ ਕਿਹੜਾ ਚੋਰੀ ਲਾਲਚ ਬਦਲੇ ਕਰ ਰਹੇ ਹਾਂ, ਬਸ ਸੰਗਤਾਂ ਦੀ ਟਹਿਲ-ਸੇਵਾ ਦੀ ਇੱਛਾ ਪੂਰਨ ਹੋ ਜਾਵੇ। ਪੈਸੇ ਦੇਣ ਦਾ ਕੌਲ ਕਰਕੇ ਐਨ ਮੌਕੇ 'ਤੇ ਮੁੱਕਰ ਗਏ ਸ਼ਾਹੂਕਾਰ ਦੇ ਘਰੋਂ ਸੰਗਤ ਦੀ ਸੇਵਾ ਲਈ ਲੋੜੀਂਦੇ ਪਦਾਰਥ ਚੋਰੀ ਕਰ ਲਿਆਉਣੇ ਚੋਰੀ ਜਾਂ ਪਾਪ ਨਹੀਂ ਹੋਵੇਗਾ। ਇਸ ਤੋਂ ਇਲਾਵਾ ਹੋਰ ਕੋਈ ਚਾਰਾ ਵੀ ਨਹੀਂ ਬਚਿਆ ਸੀ। ਉਨ੍ਹਾਂ ਸ਼ਾਹੂਕਾਰ ਦੇ ਘਰ ਦੀ ਛੱਤ 'ਚ ਪਾੜ ਪਾ ਲਈ। ਪੁੱਤਰ ਮੂਸਨ ਛੱਤ 'ਚ ਕੀਤੇ ਮੋਘੇ ਰਾਹੀਂ ਸ਼ਾਹੂਕਾਰ ਦੇ ਘਰ ਅੰਦਰ ਉਤਰਿਆ ਤੇ ਸੰਗਤਾਂ ਦੀ ਟਹਿਲ-ਸੇਵਾ ਲਈ ਲੋੜੀਂਦੇ ਪਦਾਰਥ ਚੁੱਕ ਕੇ ਪਿਤਾ ਨੂੰ ਫੜਾਈ ਗਿਆ। ਜਦੋਂ ਮੂਸਨ ਮੋਘੇ ਰਾਹੀਂ ਬਾਹਰ ਨਿਕਲਣ ਲੱਗਾ ਤਾਂ ਮੋਘੇ 'ਚ ਸਿਰ ਫ਼ਸ ਗਿਆ। ਨਾ ਉਸ ਦਾ ਸਿਰ ਛੱਤ ਦੇ ਅੰਦਰ ਜਾ ਸਕੇ ਤੇ ਨਾ ਧੜ੍ਹ ਬਾਹਰ ਨਿਕਲ ਸਕੇ। ਏਨੇ ਨੂੰ ਦਿਨ ਚੜ੍ਹਨ ਵਾਲਾ ਹੋ ਗਿਆ। ਆਖ਼ਰਕਾਰ ਮੂਸਨ ਪਿਤਾ ਨੂੰ ਕਹਿਣ ਲੱਗਾ, "ਪਿਤਾ ਜੀ! ਪਹੁ ਫ਼ੁੱਟਣ ਲੱਗ ਪਈ ਹੈ। ਜੇਕਰ ਫੜੇ ਗਏ ਤਾਂ ਬਦਨਾਮੀ ਹੋਵੇਗੀ। ਲੋਕ ਕਹਿਣਗੇ ਗੁਰੂ ਦੇ ਸਿੱਖ ਚੋਰ ਹਨ। ਗੁਰੂ ਜੀ ਦੇ ਨਾਮ ਨੂੰ ਧੱਬਾ ਲਾਉਣਾ ਠੀਕ ਨਹੀਂ ਹੋਵੇਗਾ। ਇਸ ਵਾਸਤੇ ਮੇਰਾ ਸਿਰ ਵੱਢ ਕੇ ਲੈ ਜਾਵੋ, ਇਕੱਲੇ ਧੜ੍ਹ ਨੂੰ ਕੋਈ ਨਹੀਂ ਪਛਾਣੇਗਾ।"

"ਖ਼ਬਰੇ ਸੱਚੇ ਸਾਈਂ ਨੂੰ ਵੀ ਇਹੀ ਮਨਜ਼ੂਰ ਏ। ਉਹ ਸਾਡੇ ਪ੍ਰੇਮ ਦੀ ਪਰਖ ਕਰਨੀ ਚਾਹੁੰਦਾ ਹੋਵੇਗਾ।" ਇਹ ਸੋਚ ਕੇ ਸੰਮਨ ਨੇ ਹੋਰ ਕੋਈ ਵਾਹ ਨਾ ਚੱਲਦੀ ਦੇਖਦਿਆਂ ਆਪਣੇ ਪੁੱਤਰ ਮੂਸਨ ਦਾ ਸਿਰ ਤਲਵਾਰ ਨਾਲ ਧੜ੍ਹ ਨਾਲੋਂ ਲਾਹ ਲਿਆ। ਜਦੋਂ ਸ਼ਾਹੂਕਾਰ ਨੇ ਆਪਣੇ ਘਰ ਅੰਦਰ ਬਿਨਾਂ ਸਿਰ ਤੋਂ ਡਿੱਗਾ ਮਨੁੱਖੀ ਸਰੀਰ ਦੇਖਿਆ ਤਾਂ ਕਤਲ ਜ਼ਿੰਮੇ ਪੈ ਜਾਣ ਦੇ ਡਰੋਂ ਉਹ ਭੱਜਦਾ ਹੋਇਆ ਸੰਮਨ ਦੇ ਘਰ ਜਾ ਪੁੱਜਾ। ਜਾ ਕੇ ਕਹਿਣ ਲੱਗਾ, ਮੇਰੇ ਘਰ 'ਚ ਕਿਸੇ ਅਨਜਾਣ ਦੀ ਸਿਰ ਤੋਂ ਬਿਨਾ ਲਾਸ਼ ਡਿੱਗੀ ਹੈ, ਤੂੰ ਚੁੱਪ-ਚਪੀਤੇ ਉਸ ਨੂੰ ਉਠਾ ਕੇ ਕਿਤੇ ਸੁੱਟ ਆ। ਬਦਲੇ ਵਿਚ ਜਿੰਨੇ ਪੈਸੇ ਕਹੇਂਗਾ ਮੈਂ ਤੈਨੂੰ ਦੇਵਾਂਗਾ।

ਸੰਮਨ ਨੇ ਆਪਣੇ ਪੁੱਤਰ ਦੀ ਸਿਰ ਤੋਂ ਬਿਨਾਂ ਲਾਸ਼ ਚੁੱਕੀ ਅਤੇ ਚੋਰੀ-ਛਿਪੇ ਆਪਣੇ ਘਰ ਦੇ ਇਕ ਕਮਰੇ 'ਚ ਜਾ ਰੱਖੀ, ਜਿੱਥੇ ਪਹਿਲਾਂ ਉਸ ਦਾ ਵੱਢਿਆ ਸਿਰ ਚਾਦਰ ਵਿਚ ਲਪੇਟ ਕੇ ਰੱਖਿਆ ਹੋਇਆ ਸੀ। ਅਗਲੀ ਸਵੇਰ ਜਦੋਂ ਸ੍ਰੀ ਗੁਰੂ ਅਰਜਨ ਦੇਵ ਜੀ ਸੰਮਨ ਦੇ ਘਰ ਸਤਿਸੰਗ ਲਈ ਸੰਗਤਾਂ ਸਮੇਤ ਪਹੁੰਚੇ ਤਾਂ ਗੁਰੂ ਸਾਹਿਬ ਸੰਮਨ ਨੂੰ ਇਕੱਲਿਆਂ ਸੰਗਤਾਂ ਦੀ ਆਓ-ਭਗਤ ਕਰਦਿਆਂ ਦੇਖ ਪੁੱਛਣ ਲੱਗੇ ਕਿ ਤੇਰਾ ਪੁੱਤਰ ਨਜ਼ਰ ਨਹੀਂ ਆ ਰਿਹਾ। ਸੰਮਨ ਗੱਲ ਲੁਕਾਉਂਦਿਆਂ ਕਹਿਣ ਲੱਗਾ, "ਸਤਿਗੁਰੂ ਉਹ ਰਾਤ ਦਾ ਥੱਕਾ ਹੋਇਆ ਅੰਦਰ ਸੁੱਤਾ ਹੈ।" ਜਾਣੀਜਾਣ ਸਤਿਗੁਰੂ ਕਹਿਣ ਲੱਗੇ, "ਜਾ ਉਸ ਨੂੰ ਜਾ ਕੇ ਆਵਾਜ਼ ਮਾਰ ਕਿ ਉਠ ਕੇ ਘਰ ਆਈਆਂ ਸੰਗਤਾਂ ਦੀ

ਟਹਿਲ-ਸੇਵਾ ਕਰੇ।" ਇਹ ਸੁਣ ਕੇ ਸੰਮਨ ਦਾ ਕੜ ਟੁੱਟ ਗਿਆ। ਉਹ ਆਪਣੇ ਆਪ 'ਤੇ ਕਾਬੂ ਨਾ ਕਰ ਸਕਿਆ। ਕਹਿਣ ਲੱਗਾ, "ਹੇ ਸੱਚੇ ਪਾਤਿਸ਼ਾਹ! ਜਿੱਥੇ ਮੂਸਨ ਪੁੱਜ ਗਿਆ ਹੈ ਉੱਥੇ ਮੇਰੀ ਆਵਾਜ਼ ਨਹੀਂ ਪਹੁੰਚ ਸਕਦੀ। ਜੇਕਰ ਆਪ ਆਵਾਜ਼ ਮਾਰੋ ਤਾਂ ਮੂਸਨ ਜ਼ਰੂਰ ਸੁਣ ਕੇ ਆਵੇਗਾ।" ਸ੍ਰੀ ਗੁਰੂ ਅਰਜਨ ਦੇਵ ਜੀ ਨੇ ਮੂਸਨ ਨੂੰ ਆਵਾਜ਼ ਮਾਰੀ। ਕਮਰੇ ਅੰਦਰੋਂ ਮੂਸਨ ਹੱਥਾਂ 'ਚ ਜਲ ਦਾ ਬਰਤਨ ਫੜੀ ਸੰਗਤਾਂ ਦੀ ਸੇਵਾ ਲਈ ਗੁਰੂ ਜੀ ਦੇ ਹਜ਼ੂਰ ਆ ਖੜ੍ਹਾ ਹੋਇਆ। ਸ੍ਰੀ ਗੁਰੂ ਗ੍ਰੰਥ ਸਾਹਿਬ 'ਚ ਦਰਜ 'ਚਉਬੋਲੇ' ਬਾਣੀ ਭਾਈ ਸੰਮਨ-ਮੂਸਨ ਦੀ 'ਪ੍ਰੇਮ ਕੁਰਬਾਨੀ' ਦੀ ਸਾਖੀ ਭਰਦੀ ਹੈ।

*ਸੰਮਨ ਜਉ ਇਸ ਪ੍ਰੇਮ ਕੀ ਦਮ ਕ੍ਰਿਹੁ ਹੋਤੀ ਸਾਟ॥*
*ਰਾਵਨ ਹੁਤੇ ਸੁ ਰੰਕ ਨਹਿ ਜਿਨਿ ਸਿਰ ਦੀਨੇ ਕਾਟਿ॥* (ਪੰਨਾ ੧੩੬੩)

ਇਨ੍ਹਾਂ ਪਾਵਨ ਪੰਕਤੀਆਂ ਰਾਹੀਂ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਕਿਹਾ; ਹੇ ਭਾਈ ਸੰਮਨ! ਜਿਹੜਾ 'ਪ੍ਰੇਮ' ਤੂੰ ਵਿਖਾਇਆ ਹੈ, ਇਸ ਦੀ ਅਦਲਾ-ਬਦਲੀ ਧਨ ਦੇ ਨਾਲ ਨਹੀਂ ਹੋ ਸਕਦੀ। ਜੇਕਰ ਧਨ-ਦੌਲਤ ਦੇ ਵਟਾਂਦਰੇ 'ਚ 'ਪ੍ਰੇਮ' ਮਿਲਦਾ ਹੁੰਦਾ ਤਾਂ ਬੇਅੰਤ ਧਨ-ਦੌਲਤਾਂ ਦੇ ਮਾਲਕ ਲੰਕਾਪਤੀ ਰਾਵਣ ਨੂੰ, 'ਸ਼ਿਵ ਜੀ' ਦੀ ਖੁਸ਼ੀ ਹਾਸਲ ਕਰਨ ਲਈ ਗਿਆਰ੍ਹਾਂ ਵਾਰੀ ਆਪਣੇ ਸਿਰ ਕੱਟ ਕੇ ਭੇਟਾ ਕਰਨ ਦੀ ਕੀ ਲੋੜ ਸੀ?

ਪੰਜਾਬੀ ਦਾ ਪ੍ਰਸਿੱਧ ਅਖਾਣ 'ਕਦੇ ਨੇਹੁ ਨਾ ਲੱਗਦੇ ਜ਼ੋਰੀ' ਭਾਵੇਂ ਕਿ ਜ਼ਿਆਦਾਤਰ ਇਸ਼ਕ ਮਿਜਾਜ਼ੀ ਲਈ ਵਰਤਿਆ ਗਿਆ ਹੈ ਪਰ ਇਹ ਗੱਲ ਇਸ਼ਕ ਹਕੀਕੀ 'ਤੇ ਵੀ ਪੂਰੀ ਢੁਕਦੀ ਹੈ। 'ਰੱਬੀ ਪ੍ਰੇਮ' ਵੀ ਤਾਂ ਹੀ ਹੋ ਸਕਦਾ ਹੈ, ਜੇਕਰ ਰੱਬ-ਮਹਿਬੂਬ ਤਰੁੱਠ ਕੇ ਕਿਰਪਾ ਕਰੇ। ਸ੍ਰੀ ਗੁਰੂ ਰਾਮਦਾਸ ਜੀ ਫੁਰਮਾਉਂਦੇ ਹਨ:

*ਭਉ ਭਾਉ ਪ੍ਰੀਤਿ ਨਾਨਕ ਤਿਸਹਿ ਲਾਗੈ ਜਿਸੁ ਤੂ ਆਪਣੀ ਕਿਰਪਾ ਕਰਹਿ॥*
*(ਪੰਨਾ ੧੧੧੬)*

ਆਪ ਮਿੱਥ ਕੇ, ਸਿਆਣਪ ਤੇ ਯਤਨ ਕੀਤਿਆਂ 'ਪ੍ਰੇਮ' ਨਹੀਂ ਪਾਇਆ ਜਾ ਸਕਦਾ। ਸਗੋਂ ਜਦੋਂ ਤਕ ਆਪਣਾ ਵਜੂਦ ਨਹੀਂ ਮਿਟਾ ਲੈਂਦੇ, 'ਪ੍ਰੇਮ' ਦੀ ਨਦਰਿ ਨਹੀਂ ਵਰਸਦੀ। ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਵੇਲੇ ਦੇ ਇਕ ਸਿੱਖ ਭਾਈ ਢੇਸੇ ਦੀ ਸਾਖੀ ਇਹ ਪ੍ਰਮਾਣ ਦਿੰਦੀ ਹੈ ਕਿ 'ਸੂਖਮ ਹਉਮੈਂ' ਨੂੰ ਮਾਰ ਕੇ 'ਪ੍ਰੇਮ' ਵਿਚ ਮੁਕੰਮਲ ਆਤਮ-ਸਮਰਪਣ ਕਰਨਾ ਕਿੰਨਾ ਬਿਖੜਾ ਅਤੇ ਲੰਮੇਰਾ ਪੰਧ ਹੈ। ਇਸ ਲਈ ਸਿੱਦਕ-ਦਿਲੀ ਨਾਲ 'ਮਹਿਬੂਬ' ਦੇ ਦਰ ਦਾ ਸਵਾਲੀ ਬਣਨਾ ਪੈਂਦਾ ਹੈ। ਢੀਠ ਹੋ ਕੇ ਉਦੋਂ ਤਕ 'ਪ੍ਰੇਮ' ਦੀ ਭੀਖ ਮੰਗਣੀ ਪੈਂਦੀ ਹੈ, ਜਦੋਂ ਤਕ ਪੱਲੇ 'ਪ੍ਰੇਮ' ਖੈਰਾਤ ਨਾ ਪੈ ਜਾਵੇ। ਜੇਕਰ 'ਉਹ' ਤਰੁਠ ਕੇ ਆਪਣਾ ਪਿਆਰ ਬਖ਼ਸ਼ ਦੇਵੇ ਤਾਂ ਫ਼ੇਰ ਉਸ ਦੇ ਪ੍ਰੇਮ ਦੀ ਡੋਰ ਨੂੰ ਨਾ ਤਾਂ ਦੁਨੀਆ ਦੀ ਕੋਈ ਤਾਕਤ ਤੋੜ ਸਕਦੀ ਹੈ ਅਤੇ ਨਾ ਹੀ ਇਹ ਡੋਰ ਛੱਡਿਆਂ ਛੁੱਟਦੀ ਹੈ।

*ਤੋਰੀ ਨ ਤੂਟੈ ਛੋਰੀ ਨ ਛੂਟੈ ਐਸੀ ਮਾਧੋ ਖਿੰਚ ਤਨੀ॥* (ਪੰਨਾ ੮੨੭)

■

# ਗੁਰਮੁਖੀ ਹੱਥ-ਲਿਖਤਾਂ ਦੀ ਸੇਵਾ-ਸੰਭਾਲ : ਦਸ਼ਾ ਤੇ ਦਿਸ਼ਾ

*-ਡਾ. ਤੇਜਿੰਦਰਪਾਲ ਸਿੰਘ**

ਗੁਰਬਾਣੀ ਵਿਚ ਸੇਵਾ ਦੇ ਦਰਸਾਏ ਵਿਵਿਧ ਪੱਖਾਂ ਵਿੱਚੋਂ 'ਹਰੀ ਦਾ ਜਸ' ਹਥਾਂ ਨਾਲ ਲਿਖਣ ਦੀ ਸੇਵਾ ਨੂੰ ਬਹੁਤ ਸਲਾਹਿਆ ਗਿਆ ਹੈ।[੧] ਗੁਰੂ ਸਾਹਿਬਾਨ ਤੋਂ ਲੈ ਕੇ ਵਰਤਮਾਨ ਕਾਲ ਤਕ ਦਾ ਇਤਿਹਾਸ ਦੱਸਦਾ ਹੈ ਕਿ ਅਨੇਕ ਗੁਰਸਿੱਖਾਂ ਨੇ ਗੁਰੂ ਸਾਹਿਬ ਦੇ ਉਕਤ ਬਚਨਾਂ ਉੱਤੇ ਪਹਿਰਾ ਦਿਤਾ।[੨] ਜ਼ਿਕਰਯੋਗ ਹੈ ਕਿ ਕਿਸੇ ਵੀ ਵਿੱਦਿਆ ਦਾ ਅਰੰਭ ਅੱਖਰਾਂ ਰਾਹੀਂ ਹੁੰਦਾ ਹੈ। ਅੱਖਰ ਦੇ ਰੂਪ ਅਤੇ ਆਕਾਰ ਲਿਖ ਕੇ ਮਿਟਾਏ ਜਾਂ ਵਿਗਾੜੇ ਤਾਂ ਭਾਵੇਂ ਜਾ ਸਕਦੇ ਹਨ, ਪਰੰਤੂ ਇਨ੍ਹਾਂ ਦੀ ਹੋਂਦ ਪਿੱਛੇ ਜਿਹੜਾ ਸੰਕਲਪ/ਭਾਵ/ਗਿਆਨ ਹੈ, ਉਹ ਅਬਿਨਾਸ਼ੀ ਹੈ।[੩] ਸ੍ਰੀ ਗੁਰੂ ਨਾਨਕ ਦੇਵ ਜੀ ਨੇ ਲਿਖਤ ਦੇ ਪੰਜ ਸਾਧਨਾਂ ਨੂੰ 'ਧੰਨੁ' ਕਹਿ ਕੇ ਸਤਿਕਾਰਿਆ ਹੈ: ਕਾਗਜ਼, ਕਲਮ, ਸਿਆਹੀ, ਦਵਾਤ ਤੇ ਲਿਖਾਰੀ।[੪]

ਹਥਲੇ ਪਰਚੇ ਦਾ ਉਦੇਸ਼ ਗੁਰਮੁਖੀ ਹੱਥ-ਲਿਖਤਾਂ ਦੀ ਸੇਵਾ-ਸੰਭਾਲ ਦੇ ਸੰਦਰਭ ਵਿਚ ਹੱਥ-ਲਿਖਤਾਂ ਦੀ ਦਸ਼ਾ ਤੇ ਦਿਸ਼ਾ ਬਾਰੇ ਪੜਚੋਲ ਕਰਨਾ ਹੈ। ਸਿੱਖੀ ਵਿਚ ਸੇਵਾ ਦੀ ਮਹਾਨਤਾ ਕਿਸੇ ਪ੍ਰਮਾਣ ਦੀ ਮੁਥਾਜ ਨਹੀਂ। ਅਨਿਕ-ਪ੍ਰਕਾਰੀ ਸੇਵਾ ਵਿੱਚੋਂ ਗੁਰਸਿੱਖਾਂ ਦੁਆਰਾ ਕੀਤੀ 'ਹਰਿਜਸੁ' ਲਿਖਣ ਦੀ ਵਡਮੁੱਲੀ ਸੇਵਾ ਦੀ ਸੰਭਵ ਸੰਭਾਲ ਬਾਰੇ ਇਸ ਪਰਚੇ ਵਿਚ ਵਿਚਾਰ ਕੀਤੀ ਗਈ ਹੈ। ਜਿਵੇਂ-ਜਿਵੇਂ ਪਦਾਰਥਵਾਦੀ ਰੁਚੀਆਂ ਦਾ ਰੁਝਾਨ ਵਧਦਾ ਜਾ ਰਿਹਾ ਹੈ, ਤਿਵੇਂ-ਤਿਵੇਂ ਸੇਵਾ ਦੀ ਪਰਿਭਾਸ਼ਾ ਵੀ ਬਦਲਦੀ ਜਾ ਰਹੀ ਹੈ। ਇਸ ਪ੍ਰਸੰਗ ਵਿਚ ਹੱਥ-ਲਿਖਤ ਖਜ਼ਾਨੇ ਦੀ ਸਾਂਭ-ਸੰਭਾਲ ਵਿਚ ਹੋ ਰਹੀ ਅਣਗਹਿਲੀ, ਵਪਾਰਕ ਪ੍ਰਵਿਰਤੀ ਤੇ ਹੋਰ ਕਈ ਕਿਸਮ ਦੇ ਰੁਝਾਨਾਂ ਨੂੰ ਪਰਚੇ ਵਿਚ ਸੰਖਿਪਤ ਸ਼ਬਦਾਂ ਰਾਹੀਂ ਨਿਸ਼ਾਨਦੇਹ ਕਰਨ ਦਾ ਯਤਨ ਕੀਤਾ ਹੈ। ਸਹੂਲਤ ਲਈ ਪਰਚੇ ਨੂੰ ਦੋ ਭਾਗਾਂ ਵਿਚ ਵੰਡਿਆ ਹੈ- ਪਹਿਲੇ ਭਾਗ ਵਿਚ ਹੱਥ-ਲਿਖਤਾਂ ਬਾਰੇ ਸੰਖੇਪ ਜਾਣਕਾਰੀ ਮੁਹੱਈਆ ਕਰਵਾ ਕੇ ਇਨ੍ਹਾਂ ਦੀ ਸੰਭਾਲ ਦੇ ਈਜ਼ਾਦ ਹੋਏ ਢੰਗਾਂ ਬਾਰੇ ਜਾਣਕਾਰੀ ਦਿੱਤੀ ਹੈ। ਦੂਜਾ ਭਾਗ, ਸੇਵਾ ਦੇ ਨਾਂ ਹੇਠ ਹੋ ਰਹੀ 'ਅਣਗਹਿਲੀ' ਤੇ 'ਵਾਪਾਰ'ਨਾਲ ਸੰਬੰਧਿਤ ਹੈ।

**ਹੱਥ-ਲਿਖਤ:ਅਰਥ-** ਹੱਥ-ਲਿਖਤ ਵਿੱਦਿਆ ਉਹ ਕਲਾ ਹੈ, ਜਿਸ ਦੁਆਰਾ ਮਨੁਖ ਆਪਣੇ ਮਨੋਭਾਵ ਤੇ ਗਿਆਨ ਤਜ਼ਰਬੇ ਅੱਖਰਾਂ ਰਾਹੀਂ ਲਿਖ ਕੇ ਸੰਭਾਲਦਾ ਹੈ। ਹੱਥ-ਲਿਖਤਾਂ ਨੂੰ ਖਰੜਾ, ਮਸੌਦਾ, ਪਾਂਡੂ ਲਿਪੀ ਜਾਂ ਮੈਨੂਸਕਰਿਪਟ (Manuscript) ਕਿਹਾ ਜਾਂਦਾ ਹੈ।[੫] ਮਸੌਦਾ ਅਰਬੀ ਭਾਸ਼ਾ ਦਾ ਲਫਜ਼ ਹੈ, ਜਿਹੜਾ 'ਸਾਦ' ਧਾਤੂ ਤੋਂ ਬਣਿਆ ਹੈ। ਇਸ ਦਾ ਅਰਥ ਹੈ ਕਾਲਾ ਕਰਨਾ। ਪਾਂਡੂ ਲਿਪੀ ਹਲਕੇ ਪੀਲੇ ਪੱਤੇ ਉਤੇ ਲਿਖੀ ਲਿਖਤ ਨੂੰ ਕਹਿੰਦੇ ਹਨ। ਸਮਾਂ ਬਦਲਣ 'ਤੇ ਇਹੋ ਸ਼ਬਦ ਖਰੜੇ ਦਾ ਰੂਪ ਧਾਰ ਗਿਆ। ਮੈਨੂਸਕਰਿਪਟ (Manuscript) ਦਾ ਅੱਖਰੀ ਅਰਥ ਹੱਥਾਂ ਦੁਆਰਾ ਲਿਖਿਆ ਹੋਇਆ ਹੈ, ਜਿਸ ਦਾ ਮੂਲ ਲਾਤੀਨੀ

**ਸਹਾਇਕ ਪ੍ਰੋਫੈਸਰ, ਯੂਨੀਵਰਸਿਟੀ ਕਾਲਜ, ਮੀਰਾਂਪੁਰ ਮੋ: +੯੧੯੯੮੮੦-੦੪੭੩੩.*

ਪਦ ਹੈ। ਹੱਥੀਂ ਲਿਖੀ ਚੀਜ਼ ਨੂੰ 'ਮਖਤੂਤਾ' ਵੀ ਕਹਿੰਦੇ ਹਨ। ਤਾਮਿਲ ਭਾਸ਼ਾ ਵਿਚ ਹਥ-ਲਿਖਤ ਨੂੰ 'ਓਲੇ' ਜਾਂ 'ਚੁਵੜੀ' ਵੀ ਕਿਹਾ ਜਾਂਦਾ ਹੈ। ਡਾ. ਦੇਵਿੰਦਰ ਸਿੰਘ ਵਿਦਿਆਰਥੀ ਅਨੁਸਾਰ ਕਈ ਵਾਰ ਪੱਥਰ ਛਾਪੇ (Lithography) ਦੀਆਂ ਲਿਖਤਾਂ ਨੂੰ ਵੀ ਹੱਥ-ਲਿਖਤਾਂ ਵਿਚ ਸ਼ਾਮਲ ਕੀਤਾ ਜਾਂਦਾ ਹੈ, ਪਰੰਤੂ ਅਜਿਹਾ ਕਰਨਾ ਠੀਕ ਨਹੀਂ। 'ਹੱਥ-ਲਿਖਤ' ਤੋਂ ਭਾਵ, ਇਸ 'ਸੰਗਿਆ' ਦੇ ਸਾਧਾਰਨ ਅਰਥਾਂ ਦੇ ਨਾਲ-ਨਾਲ, ਵਿਸ਼ੇਸ਼ ਰੂਪ ਵਿਚ ਉਹ ਹੱਥ-ਲਿਖਤਾਂ ਲਿਆ ਗਿਆ ਹੈ ਜੋ ਆਮ ਕਰਕੇ ਪੰਜਾਬ ਵਿਚ ਲਿਖੀਆਂ ਗਈਆਂ ਜਾਂ ਜਿਨ੍ਹਾਂ ਦੇ 'ਵਸਤੂ ਤਤ' ਦਾ ਸੰਬੰਧ ਪੰਜਾਬ ਨਾਲ ਜੁੜਿਆ ਹੈ, ਫੇਰ ਭਾਵੇਂ ਉਨ੍ਹਾਂ ਦੀ ਭਾਸ਼ਾ ਜਾਂ ਲਿਪੀ ਕੋਈ ਵੀ ਕਿਉਂ ਨਾ ਹੋਵੇ।[੬]

**ਹੱਥ-ਲਿਖਤ:ਲਿਖਣ-ਵਿਧੀ**-- ਹੱਥ-ਲਿਖਤਾਂ ਦੀ ਲਿਖਣ-ਵਿਧੀ ਸੰਜੋਗਾਤਮਕ ਸੀ। ਇਹ ਸ਼ਬਦਾਂ ਦੀਆਂ ਸਿਰ ਰੇਖਾਵਾਂ ਇਕ-ਦੂਜੇ ਨਾਲ ਜੋੜ ਕੇ ਲਿਖੀਆਂ ਜਾਂਦੀਆਂ ਸਨ। ਮੌਜੂਦਾ ਲਿਖਣ-ਢੰਗ ਅਨੁਸਾਰ ਸ਼ਬਦਾਂ ਵਿਚ ਖਾਲੀ ਥਾਂ ਨਹੀਂ ਛੱਡੀ ਜਾਂਦੀ ਸੀ। ਇਹ ਵਿਧੀ ਕੇਵਲ ਪੋਥੀ/ਗ੍ਰੰਥ ਲਿਖਣ ਤਕ ਹੀ ਸੀਮਤ ਨਹੀਂ ਸੀ, ਬਲਕਿ ਹੁਕਮਨਾਮੇ ਅਤੇ ਹੋਰ ਦਸਤਾਵੇਜ਼ ਵੀ ਇਸੇ ਢੰਗ ਨਾਲ ਲਿਖੇ ਜਾਂਦੇ ਸਨ।

**ਹੱਥ-ਲਿਖਤ ਸਾਹਿਤ:ਪਿਛੋਕੜ**-- ਛਾਪੇ-ਖਾਨੇ (ਪ੍ਰੈਸ) ਤੋਂ ਪਹਿਲਾਂ ਲੱਗਭਗ ਸਾਰਾ ਸਾਹਿਤ ਹੱਥ-ਲਿਖਤਾਂ ਦੇ ਰੂਪ ਵਿਚ ਹੁੰਦਾ ਸੀ। ਕਾਗਜ਼ ਦੀ ਹੋਂਦ ਤੋਂ ਪਹਿਲਾਂ ਲਿਖਤਾਂ, ਭੋਜ-ਪੱਤਰ (Birch-bark), ਤਾੜ-ਪੱਤਰ (Palm-Leaves) ਕੁਆਰ-ਗੰਦਲ (Aloe tree Bark or Kumbhi-Bark) ਆਦਿ ਰੂਪ ਵਿਚ ਸਾਂਭੀਆਂ ਜਾਂਦੀਆਂ ਸਨ। ਜ਼ਿਕਰਯੋਗ ਹੈ ਕਿ ਸੰਸਾਰ ਦੀਆਂ ਉੱਨਤਸ਼ੀਲ ਕੌਮਾਂ/ਭਾਸ਼ਾਵਾਂ ਕੋਲ ਹੱਥ-ਲਿਖਤਾਂ ਦੇ ਅਮੁਲ ਭੰਡਾਰ ਹਨ। ਇਸੇ ਸੰਦਰਭ ਵਿਚ ਸਿੱਖ ਸਾਹਿਤ ਦੀ ਜੇਕਰ ਗੱਲ ਕਰੀਏ ਤਾਂ ਇਹ ਅਮੁਲਕ ਖਜ਼ਾਨਾ ਹੱਥ-ਲਿਖਤਾਂ ਦੇ ਰੂਪ ਵਿਚ ਕਈ ਡੇਰਿਆਂ, ਘਰਾਂ, ਅਕਾਦਮਿਕ ਅਦਾਰਿਆਂ ਅਤੇ ਨਿੱਜੀ ਲਾਇਬ੍ਰੇਰੀਆਂ ਵਿਚ 'ਅਣਗੌਲਿਆ' ਪਿਆ ਹੈ। ਇਨ੍ਹਾਂ ਹੱਥ-ਲਿਖਤਾਂ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਰੂਪਾਂ ਤੋਂ ਇਲਾਵਾ ਸ੍ਰੀ ਦਸਮ ਗ੍ਰੰਥ ਸਾਹਿਬ, ਭਾਈ ਗੁਰਦਾਸ ਜੀ ਦੀਆਂ ਰਚਨਾਵਾਂ, ਜਨਮਸਾਖੀਆਂ, ਰਹਿਤਨਾਮੇ, ਬੰਸਾਵਲੀਆਂ, ਚਿੱਠੀਆਂ ਤੇ ਹੁਕਮਨਾਮੇ ਆਦਿ ਲਿਖਤਾਂ ਆਉਂਦੀਆਂ ਹਨ। ਹੱਥ-ਲਿਖਤਾਂ ਦੇ ਇਸ ਭੰਡਾਰ ਬਾਰੇ ਡਾ. ਦੇਵਿੰਦਰ ਸਿੰਘ ਵਿਦਿਆਰਥੀ ਲਿਖਦੇ ਹਨ, "ਪੰਜਾਬੀ ਲਿਖਤਾਂ ਦਾ ਇਕ ਅਜੇਹਾ ਭੰਡਾਰ ਵੀ ਹੈ ਜਿਸ ਨੂੰ ਪੰਜਾਬੀ ਸਾਹਿਤ ਵਿਚ ਕੋਈ ਥਾਂ ਨਹੀਂ ਮਿਲੀ ਜੇਹਾ ਕਿ ਪੁਰਾਤਨ ਲਿਖਤੀ ਡਾਇਰੀਆਂ, ਰੋਜ਼ਨਾਮਚੇ, ਦੁਕਾਨਦਾਰਾਂ ਦੇ ਲੇਖੇ-ਪੱਤੇ ਅਤੇ ਘਰੇਲੂ ਹਿਸਾਬ-ਕਿਤਾਬ ਦੀਆਂ ਬਹੀਆਂ-ਚੁਪੱਤੀਆਂ, ਸਾਂਸੀਆਂ, ਭੱਟਾਂ-ਡੂਮਾਂ-ਭਿਰਾਈਆਂ ਦੀਆਂ ਨਿੰਦਾ-ਉਸਤਤੀਆਂ, ਕੁਰਸੀਨਾਮੇ, ਵਾਰਾਂ-ਭੇੜਿਆਂ ਦੀਆਂ ਪੌੜੀਆਂ, ਬਾਤਾਂ, ਘਰੋਗੀ ਤੇ ਕਾਰੋਬਾਰੀ ਲੈਣ-ਦੇਣ ਦੀਆਂ ਲਿਖਤਾਂ, ਵਿਆਹ ਸਮੇਂ ਦੀਆਂ ਰਸਮਾਂ/ਰੀਤਾਂ ਦੇ ਲੇਖੇ, ਜਾਇਦਾਦਾਂ ਦੇ ਪਟੇ, ਸਾਧਾਂ-ਸੰਤਾਂ ਦੀਆਂ ਗੋਸ਼ਟੀਆਂ ਤੇ ਪਰਚੀਆਂ, ਪਿੰਡਾਂ ਜਾਂ ਪੱਤੀਆਂ, ਠੁਲਿਆਂ, ਭਾਈਚਾਰਿਆਂ ਦੀਆਂ ਪੰਚਾਇਤਾਂ, ਇਕੱਠਾਂ ਦੇ ਵੇਰਵੇ, ਫੁਟਕਲ ਯਾਦਦਾਸ਼ਤਾਂ... ਉਨ੍ਹਾਂ ਵਿਚ ਖੋਜੀਆਂ ਲਈ ਦੁਰਲੱਭ ਤਥਾਂ ਤੇ ਤੱਤਾਂ ਦਾ ਖਜ਼ਾਨਾ ਲੁਕਿਆ ਪਿਆ ਹੈ ਅਤੇ ਅਨੇਕਾਂ ਘਟਨਾਵਾਂ ਦੀਆਂ ਵਿਸ਼ਵਾਸ-ਜੋਗ

ਤਿੱਥਾਂ-ਤਾਰੀਖਾਂ ਦਰਜ ਹਨ। ਅਨੇਕਾਂ ਹੋਈਆਂ-ਅਣਹੋਈਆਂ ਦੇ ਕਿੱਸੇ ਸਾਂਭੇ ਹੋਏ ਹਨ ਅਤੇ ਅਨੇਕਾਂ ਕਵੀਆਂ/ਲੇਖਕਾਂ ਦੇ ਜਨਮ ਸਥਾਨਾਂ ਤੇ ਜੰਮਣ-ਮਰਨ ਦੇ ਵੇਰਵੇ ਅੰਕਤ ਹਨ। "[੭]

**ਹੱਥ-ਲਿਖਤ ਸਾਹਿਤ:ਦਸ਼ਾ--** ਪੰਜਾਬ ਨੂੰ ਮੁੱਢ ਤੋਂ ਹੀ 'ਸੋਨੇ ਦੀ ਚਿੜੀ' ਦੀ ਸੰਗਿਆ ਦਿੱਤੀ ਗਈ ਹੈ, ਕਿਉਂਕਿ ਇੱਥੋਂ ਦੇ ਲੋਕ ਮਿਹਨਤੀ ਹੋਣ ਕਾਰਨ ਬਹੁਤ ਅਮੀਰ ਸਨ। ਇਸ ਕਾਰਨ ਕਈ ਮੁਗਲ ਰਾਜਿਆਂ: ਸਿਕੰਦਰ, ਤੈਮੂਰ, ਮੁਹੰਮਦ ਗਜ਼ਨਵੀ ਅਤੇ ਬਾਬਰ ਨੇ ਪੰਜਾਬੀਆਂ ਨੂੰ ਬਹੁਤ ਲੁੱਟਿਆ। ਪੰਜਾਬ ਦੀ ਧਰਤੀ ਉਤੇ ਐਨੇ ਹਮਲੇ ਹੋਏ ਹਨ ਕਿ ਇਨ੍ਹਾਂ ਦਾ ਇੱਥੇ ਲੇਖਾ-ਜੋਖਾ ਕਰਨਾ ਸੰਭਵ ਨਹੀਂ। ਅਜਿਹੇ ਹਾਲਾਤ ਵਿਚ ਜਦੋਂ ਪੰਜਾਬੀਆਂ/ਸਿਖਾਂ ਨੂੰ ਆਪਣੀ ਜਾਨ-ਮਾਲ ਦਾ ਖਤਰਾ ਬਣਿਆ ਹੋਇਆ ਸੀ, ਹੱਥ-ਲਿਖਤਾਂ ਦੀ ਸੰਭਾਲ ਕਰਨਾ ਸੌਖਾ ਕਾਰਜ ਨਹੀਂ ਸੀ।

ਡਾ. ਦੇਵਿੰਦਰ ਸਿੰਘ ਵਿਦਿਆਰਥੀ ਅਨੁਸਾਰ ਲਖਪਤ ਰਾਏ ਦੇ ਹੁਕਮਾਂ ਨਾਲ ਲਾਹੌਰ ਸੂਬੇ ਦੇ ਸਾਰੇ ਘਰਾਂ ਵਿੱਚੋਂ ਤਲਾਸ਼ੀਆਂ ਕਰ-ਕਰ ਕੇ ਪੋਥੀਆਂ ਤੇ ਗ੍ਰੰਥ ਸਾੜੇ ਜਾਂ ਡੋਬੇ ਗਏ।[੮] ਇਤਿਹਾਸ ਗਵਾਹ ਹੈ ਕਿ ਨਾਦਰਸ਼ਾਹ, ਅਬਦਾਲੀ ਆਦਿ ਵਿਦੇਸ਼ੀਆਂ ਦੇ ਹਮਲਿਆਂ ਨੇ ਹੱਥ-ਲਿਖਤ ਖਜ਼ਾਨਿਆਂ ਦਾ ਐਨਾ ਨੁਕਸਾਨ ਕੀਤਾ ਕਿ ਉਸ ਦੀ ਭਰਪਾਈ ਹੋ ਹੀ ਨਹੀਂ ਸਕਦੀ। ਸ੍ਰੀ ਅਨੰਦਪੁਰ ਸਾਹਿਬ ਦਾ ਕਿਲ੍ਹਾ ਛਡਣ ਲੱਗਿਆਂ ਦਸਮੇਸ਼ ਪਿਤਾ ਦੇ ਦਰਬਾਰ ਦਾ ਬੇ-ਹਿਸਾਬ ਹਥ-ਲਿਖਿਤ ਖਜ਼ਾਨਾ ਸਰਸਾ ਦੀ ਭੇਟ ਚੜ੍ਹਿਆ। ' ੧੯੪੭ ਈ. ਵੇਲੇ ਚੱਲੀ ਫਿਰਕੂ ਹਨੇਰੀ ਨੇ ਕਿੰਨਾ ਸਾਹਿਤ ਨਸ਼ਟ ਕੀਤਾ?, ਇਸ ਦਾ ਕੋਈ ਹਿਸਾਬ-ਕਿਤਾਬ ਨਹੀਂ। ਪ੍ਰੋ. ਪ੍ਰੀਤਮ ਸਿੰਘ ਅਨੁਸਾਰ ਉਨ੍ਹਾਂ ਕੋਲ ਹੱਥ-ਲਿਖਤਾਂ ਦੇ ਕੁਝ ਭੰਡਾਰ ਸਨ, ਜਿਹੜੇ ੧੯੪੭ ਵੇਲੇ ਨਸ਼ਟ ਹੋ ਗਏ।[੯] ਡਾ. ਹਿੰਮਤ ਸਿੰਘ ਨੇ ਅਕਾਲੀ ਕੌਰ ਸਿੰਘ ਜੀ ਦੇ ੭੦੦੦ ਤੋਂ ਵਧ ਦੁਰਲੱਭ ਹੱਥ-ਲਿਖਿਤ ਖਰੜਿਆਂ ਦੇ ਨਸ਼ਟ ਹੋਣ ਦੀ ਦਰਦ ਭਰੀ ਦਾਸਤਾਨ ਦਾ ਜ਼ਿਕਰ ਕੀਤਾ ਹੈ।[੧੦] ਸਰਦਾਰ ਗੁਰਮੁਖ ਸਿੰਘ ਗੁਰਮੁਖ ਨੇ ੪੦ ਸਾਲਾਂ ਦੀ ਮਿਹਨਤ ਨਾਲ ਇਕੱਠੀਆਂ ਕੀਤੀਆਂ ਪੁਰਾਣੀਆਂ ਪੰਜਾਬੀ ਕਿਤਾਬਾਂ, ਦੁਰਲੱਭ ਖਰੜੇ ਤੇ ਹੋਰ ਅਖਬਾਰਾਂ ਨਾਲ ੧੯੪੭ ਵੇਲੇ ਕੀ ਬਣਿਆ?, ਦਾ ਹਾਲ ਮੁਹੰਮਦ ਲਤੀਫ ਦੀ ਪੁਸਤਕ 'History Of Punjab' ਦੇ ਪੰਜਾਬੀ ਅਨੁਵਾਦ 'ਪੰਜਾਬ ਦਾ ਇਤਿਹਾਸ' ਦੀ ਭੂਮਿਕਾ ਵਿੱਚੋਂ ਪੜ੍ਹਿਆ ਜਾ ਸਕਦਾ ਹੈ। ਇਸੇ ਤਰ੍ਹਾਂ ਬਾਬਾ ਸੁਮੇਰ ਸਿੰਘ ਪਟਨੇ ਵਾਲਿਆਂ ਦੀ ਲਾਇਬ੍ਰੇਰੀ, ਕਰਤਾਰ ਸਿੰਘ ਕਲਾਸਵਾਲੀਆ ਦੀ ਲਾਇਬ੍ਰੇਰੀ ਦੇ ਦੁਰਲੱਭ ਖਰੜਿਆਂ ਨਾਲ ਹੋਏ ਬੁਰੇ ਹਾਲਾਂ ਤੋਂ ਲੱਗਭਗ ਹਰੇਕ ਸੁਹਿਰਦ ਵਿਦਵਾਨ ਵਾਕਿਫ ਹੈ। ਪੰਜਾਬ ਦੀਆਂ ਅਨਪੜ੍ਹ ਮਾਈਆਂ ਦੁਆਰਾ ਘਰਾਂ ਵਿਚ ਪਏ ਬਜ਼ੁਰਗਾਂ ਦੇ ਕੀਮਤੀ ਗ੍ਰੰਥਾਂ ਨੂੰ ਪਾਣੀ ਵਿਚ ਭਿਉਂ-ਭਿਉਂ 'ਬੋਹੀਏ' ਬਨਾਉਣ ਦੇ ਅਨੇਕ ਕਿਸਿਆਂ ਦਾ ਜ਼ਿਕਰ ਸ. ਸ਼ਮਸ਼ੇਰ ਸਿੰਘ ਅਸ਼ੋਕ, ਡਾ. ਗੰਡਾ ਸਿੰਘ, ਪ੍ਰੋ. ਪ੍ਰੀਤਮ ਸਿੰਘ ਆਦਿ ਵਿਦਵਾਨਾਂ ਨੇ ਅਨੇਕ ਥਾਵਾਂ 'ਤੇ ਕੀਤਾ ਹੈ।[੧੧] 'ਸਾਕਾ ਨੀਲਾ ਤਾਰਾ' (੧੯੮੪ ਈ.) ਵੇਲੇ ਸਿੱਖ ਰੈਫਰੈਂਸ ਲਾਇਬ੍ਰੇਰੀ ਦੀ ਤਬਾਹੀ (ਤੱਤਕਾਲੀ ਸਰਕਾਰ ਦੁਆਰਾ ਲੁੱਟ) ਸਿੱਖ-ਕੌਮ ਦੇ ਡੂੰਘੇ ਦਰਦਾਂ ਦੀ ਸਭ ਤੋਂ ਗੰਭੀਰ ਦਾਸਤਾਨ ਹੈ। ਇਨ੍ਹਾਂ ਵਰਤਾਰਿਆਂ ਤੋਂ ਬਿਨਾ ਕਿੰਨਾ ਹੀ ਅਨਮੋਲ ਹੱਥ-ਲਿਖਿਤ ਸਾਹਿਤ ਮੀਹਾਂ, ਹਨੇਰੀਆਂ, ਸਿਉਂਕ, ਰੱਦੀ ਆਦਿ ਤੇ ਸਾਂਭਣ ਦੇ ਸਾਧਨਾਂ ਅਤੇ ਸੋਝੀ ਦੀ ਅਣਹੋਂਦ ਸਦਕਾ ਨਸ਼ਟ ਹੋਇਆ?, ਇਸ ਦਾ ਕੋਈ ਲੇਖਾ-ਜੋਖਾ ਨਹੀਂ।

**ਹੱਥ-ਲਿਖਤ ਸਾਹਿਤ:ਦਿਸ਼ਾ--** ਹੱਥ-ਲਿਖਤਾਂ ਦੀ ਸੇਵਾ-ਸੰਭਾਲ ਪ੍ਰਥਾਇ ਕਿਹੜੀ ਦਿਸ਼ਾ ਅਖਤਿਆਰ ਕਰਨੀ ਚਾਹੀਦੀ ਹੈ?, ਇਸ ਦੀ ਵਿਚਾਰ ਹੇਠ ਲਿਖੇ ਅਨੁਸਾਰ ਹੈ:

**ਹੱਥ-ਲਿਖਤ ਸਾਹਿਤ:ਸੇਵਾ-ਸੰਭਾਲ**-- ਹੱਥ-ਲਿਖਤਾਂ ਦੀ ਸੇਵਾ-ਸੰਭਾਲ ਦੇ ਮਦੇ-ਨਜ਼ਰ, ਇਸ ਖੇਤਰ ਵਿਚ ਸਭ ਤੋਂ ਮੁੱਢਲਾ ਕਦਮ ਖਰੜਿਆਂ ਦੀ ਭਾਲ ਹੈ, ਦੂਜਾ ਇਨ੍ਹਾਂ ਦੀ ਕਿਸੇ ਇਕ ਕੇਂਦਰੀ ਥਾਂ ਉੱਤੇ ਸੰਭਾਲ ਹੈ। ਇਸ ਥਾਂ 'ਤੇ ਹੱਥ-ਲਿਖਤਾਂ ਦੀ ਸੇਵਾ/ਜਿਲਦਬੰਦੀ ਕਰਨ ਤੋਂ ਇਲਾਵਾ ਪੁਸਤਕਾਲਾ ਵਿਗਿਆਨ (Library Science) ਅਨੁਸਾਰ ਇਨ੍ਹਾਂ ਦਾ ਅੰਕ-ਬਿਉਰਾ (Accession Number) ਤਿਆਰ ਕਰਨ ਉਪਰੰਤ ਹੱਥ-ਲਿਖਤਾਂ ਦੀ ਸੂਚੀ ਤਿਆਰ ਕਰਨਾ ਹੈ। ਵਰਣਨਯੋਗ ਹੈ ਕਿ ਅਜਿਹੀਆਂ ਸੂਚੀਆਂ ਸ. ਸ਼ਮਸ਼ੇਰ ਸਿੰਘ ਅਸ਼ੋਕ ਨੇ ਤਿਆਰ ਕੀਤੀਆਂ ਸਨ।[੧੨] ਇਨ੍ਹਾਂ ਸੂਚੀਆਂ ਵਿਚ ਵਾਧੇ ਵੀ ਕੀਤੇ ਜਾ ਸਕਦੇ ਹਨ।[੧੩] ਅਜਿਹੀ ਇਕ ਹੋਰ ਸੂਚੀ ਦਾ ਵੇਰਵਾ ਡਾ. ਦੇਵਿੰਦਰ ਸਿੰਘ ਵਿਦਿਆਰਥੀ ਨੇ ਇਕ ਲੇਖ ਵਿਚ ਦਿੱਤਾ ਹੈ।[੧੪]

ਦੂਜੇ ਪੱਧਰ 'ਤੇ ਹੱਥ-ਲਿਖਤਾਂ ਦੀ ਸਦੀਵੀ ਸੰਭਾਲ ਲਈ ਕੁਝ ਜਤਨ ਹੋਣੇ ਲੋੜੀਂਦੇ ਹਨ, ਜਿਵੇਂ: ਹੱਥ-ਲਿਖਤਾਂ ਦੀ ਫੋਟੋਕਾਪੀ ਕਰ ਲਈ ਜਾਵੇ ; ਨਿੱਜੀ ਮਲਕੀਅਤ ਅਧੀਨ ਪਏ ਹੱਥ-ਲਿਖਤ ਖਰੜਿਆਂ ਨੂੰ ਜਿਵੇਂ-ਕਿਵੇਂ ਲੈ ਕੇ ਕਿਸੇ ਕੇਂਦਰੀ ਸਥਾਨ/ਲਾਇਬਰੇਰੀ ਵਿਚ ਸੁਰੱਖਿਅਤ ਰੱਖਿਆ ਜਾਵੇ ; ਪ੍ਰਾਚੀਨ ਲਿਖਤਾਂ ਦੇ ਸੰਦਰਭ ਵਿਚ ਗੁਰਮੁਖੀ ਅੱਖਰਾਂ ਦੇ ਵਿਕਾਸ ਦੀ ਪਰੰਪਰਾ ਦੀ ਖੋਜ ਕਰਨੀ ਚਾਹੀਦੀ ਹੈ ; ਹੱਥ-ਲਿਖਤਾਂ ਵਿਚ ਬਣੇ ਚਿੱਤਰਾਂ ਤੋਂ ਲਿਖਾਰੀਆਂ ਵਲੋਂ ਸਿੱਖ ਚਿੱਤਰਕਲਾ ਵਿਚ ਪਾਏ ਯੋਗਦਾਨ ਦੀ ਪੜਚੋਲ ਕਰਨੀ ਬਣਦੀ ਹੈ।

**ਹੱਥ-ਲਿਖਤਾਂ ਦੀ ਸੰਭਾਲ ਦਾ ਨਿਵੇਕਲਾ ਢੰਗ:ਡਿਜ਼ੀਟਾਈਜ਼ੇਸ਼ਨ (ਕੰਪਿਊਟਰੀਕਰਨ)-** - ਹੱਥ-ਲਿਖਤਾਂ ਨੂੰ ਸਾਂਭਣ ਦੇ ਕਈ ਤਰੀਕੇ ਈਜ਼ਾਦ ਹੋਏ ਹਨ, ਜਿਵੇਂ ਹੱਥ-ਲਿਖਿਤਾਂ ਵਿਚ ਅਜਿਹੀ ਦਵਾਈ ਪਾਉਣੀ ਕਿ ਉਨ੍ਹਾਂ ਨੂੰ ਲੰਮੇ ਅਰਸੇ ਤਕ ਬਚਾਇਆ ਜਾ ਸਕੇ, ਰਸਾਇਣਿਕ ਲੇਪ ਕਰਨਾ ਤਾਂ ਜੋ ਉਹ ਅੱਗ-ਪਾਣੀ ਆਦਿ ਤੋਂ ਬਚੀਆਂ ਰਹਿਣ, ਵਧੀਆ ਮੋਮਜਾਮਿਆਂ ਵਿਚ ਸਾਂਭਣਾ, ਵਾਤਾਨਕੂਲ ਕਮਰਿਆਂ ਵਿਚ ਰੱਖਣਾ, ਜਿਲਦਬੰਦੀ ਆਦਿ। ਇਹ ਸਾਰੇ ਤਰੀਕੇ ਆਪਣੇ ਆਪ ਵਿਚ ਬੜੇ ਉੱਤਮ ਤੇ ਜ਼ਰੂਰੀ ਹਨ, ਪਰ ਇਨ੍ਹਾਂ ਸਭ ਤਰੀਕਿਆਂ ਦੀ ਆਪਣੀ ਤਰ੍ਹਾਂ ਦੀ ਇਕ ਸੀਮਾ ਹੈ। ਇਨ੍ਹਾਂ ਦੀ ਇਕ ਸਾਂਝੀ ਸਮੱਸਿਆ 'ਹਥ-ਲਿਖਿਤਾਂ ਤਕ ਪਹੁੰਚ ਅਤੇ ਅਧਿਐਨ' ਦੀ ਹੈ। ਇਸ ਸਮੱਸਿਆ ਦਾ ਹੱਲ ਕੇਵਲ ਤੇ ਕੇਵਲ ਇੱਕੋ ਢੰਗ ਹੈ ਕਿ ਹਥ-ਲਿਖਿਤ ਸਾਹਿਤ ਦਾ ਕੰਪਊਟਰੀਕਰਨ, ਭਾਵ ਇਸ ਦੀ Digitization ਜਾਵੇ। ਇਸ ਤਰੀਕੇ ਨਾਲ ਜਿੱਥੇ ਹਥ-ਲਿਖਿਤ ਸਾਹਿਤ ਸਦੀਵ ਕਾਲ ਲਈ ਸਾਂਭਿਆ ਜਾ ਸਕਦਾ ਹੈ, ਉੱਥੇ ਇਸ ਦਾ ਅਧਿਐਨ ਵੀ ਅਤਿ-ਸੁਖਾਲਾ ਹੋ ਜਾਵੇਗਾ। ਇਸ ਨਾਲ ਵਿਦਵਾਨਾਂ/ਖੋਜਾਰਥੀਆਂ ਦਾ ਧਨ ਤੇ ਸਮਾਂ ਤਾਂ ਬਚੇਗਾ ਹੀ, ਨਾਲ ਹੀ ਇਸ ਨਾਲ ਅਧਿਐਨ ਦੇ ਪਾਸਾਰ ਵਿਸ਼ਵ-ਵਿਆਪੀ ਹੋ ਜਾਣਗੇ। ਦੂਜੇ ਸ਼ਬਦਾਂ ਵਿਚ ਹੱਥ-ਲਿਖਿਤ ਖਜ਼ਾਨਾ ਨਿੱਜੀ ਮਲਕੀਅਤ ਤੋਂ ਆਜ਼ਾਦ ਹੋ ਜਾਵੇਗਾ।

ਵਰਣਨਯੋਗ ਹੈ ਕਿ ਸਾਡੇ ਵਿਚ ਹਾਲੇ ਆਪਣੇ ਵਿਰਸੇ ਨੂੰ ਸਥਾਈ ਰੂਪ ਵਿਚ ਸਾਂਭਣ ਦੇ ਨਾ ਤਾਂ ਢੰਗ ਪ੍ਰਚਲਿਤ ਹੋਏ ਹਨ ਅਤੇ ਨਾ ਹੀ ਇਸ ਸੰਬੰਧੀ ਕੋਈ ਲਹਿਰ ਹੀ ਬਣ ਸਕੀ ਹੈ। ਬੇਸ਼ੱਕ ਪਿਛਲੇ ਕੁਝ-ਕੁ ਸਾਲਾਂ ਦੌਰਾਨ ਇਸ ਪ੍ਰਥਾਇ ਕੁਝ-ਕੁ ਜਾਗਰੁਕਤਾ ਆਈ ਹੈ, ਦੂਜੇ

ਪਾਸੇ ਹਾਲਾਤ ਇਹ ਹੈ ਕਿ ਜਿਵੇਂ-ਜਿਵੇਂ ਇਸ ਮਹੱਤਵਪੂਰਨ ਕਾਰਜ ਵਿਚ ਦੇਰੀ ਹੋ ਰਹੀ ਹੈ, ਤਿਵੇਂ-ਤਿਵੇਂ ਇਹ 'ਅਮੋਲਕ ਰਤਨ' ਨਸ਼ਟ ਹੋ ਰਹੇ ਹਨ।

**ਹੱਥ-ਲਿਖਤਾਂ ਦੀ ਸੰਭਾਲ:ਸੰਸਥਾਵਾਂ ਵੱਲੋਂ--** ਹੱਥ-ਲਿਖਤਾਂ ਦੇ ਭੰਡਾਰ ਨੂੰ ਸਾਂਭਣਾ ਕਿਸੇ ਇਕੱਲੇ-ਦੁਕੱਲੇ ਦਾ ਕੰਮ ਨਹੀਂ, ਕਿਉਂਕਿ ਨਾ ਤਾਂ ਇਨ੍ਹਾਂ ਤਕ ਨਿੱਜੀ ਪਹੁੰਚ ਸੰਭਵ ਹੈ, ਤੇ ਨਾ ਹੀ ਕਿਸੇ ਕੋਲ ਐਨਾ ਸਰਮਾਇਆ/ਸਾਧਨ ਹਨ। ਹੱਥ-ਲਿਖਤਾਂ ਦੀ ਬਕਾਇਦਾ ਸੰਭਾਲ ਲਈ ਤਾਂ ਸਰਕਾਰੀ/ਸੰਸਥਾਈ ਯਤਨ ਹੀ ਲੋੜੀਂਦੇ ਹਨ। ਅਜਿਹੇ ਸਾਰਥਕ ਜਤਨ ਕਈ ਸੰਸਥਾਵਾਂ ਪਹਿਲਾਂ ਵੀ ਕਰਦੀਆਂ ਆਈਆਂ ਹਨ ਤੇ ਮੌਜੂਦਾ ਸਮੇਂ ਦੌਰਾਨ ਵੀ ਕਰ ਰਹੀਆਂ ਹਨ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਸਿੱਖ ਰੈਫਰੈਂਸ ਲਾਇਬ੍ਰੇਰੀ ਦੇ ਅਨਮੋਲ ਖਜਾਨੇ ਨੂੰ ਸਾਂਭਣ ਲਈ ਡੀਜੀਟਲ ਲਾਇਬ੍ਰੇਰੀ ਦੀ ਸਥਾਪਨਾ ਕਰ ਕੇ ਦੁਰਲੱਭ ਖਰੜਿਆਂ ਦਾ Digitization (ਕੰਪਿਊਟਰੀਕਰਨ) ਕਰਨਾ ਸ਼ੁਰੂ ਕੀਤਾ ਹੈ। ਇਸ ਤੋਂ ਇਲਾਵਾ ਹੱਥ ਲਿਖਤਾਂ ਦੀ ਸਾਂਭ ਲਈ ਲੱਖਾਂ ਰੁਪਏ ਖਰਚ ਕੇ ਹੱਥ ਲਿਖਤਾਂ ਦੀ ਸੰਭਾਲ ਲਈ ਅਤਿ ਆਧੁਨਿਕ ਪ੍ਰੋਜੈਕਟ ਫਿਊਮੀਗੇਸ਼ਨ ਚੈਂਬਰ ਅਤੇ ਓਪਟੀਮਾਈਜਰ ਵੀ ਲਗਾਏ ਗਏ ਹਨ।

**ਨਾਗਰੀ ਪ੍ਰਚਾਰਨੀ ਸਭਾ (ਕਾਂਸ਼ੀ/ਬਨਾਰਸ)**-- ਇਸ ਸੰਸਥਾ ਨੇ ਵੀਹਵੀਂ ਸਦੀ ਦੇ ਪਹਿਲੇ ਦਹਾਕਿਆਂ ਦੌਰਾਨ ਹੱਥ-ਲਿਖਤਾਂ ਦੀ ਸੇਵਾ-ਸੰਭਾਲ ਕਰਨ ਵਿਚ ਵਡਮੁੱਲਾ ਯੋਗਦਾਨ ਪਾਇਆ ਹੈ। ਇਹ ਸਭਾ ਕਈ ਡੇਰਿਆਂ/ ਘਰਾਂ ਵਿੱਚੋਂ ਹੱਥ-ਲਿਖਤ ਸਾਹਿਤ ਇਕੱਠਾ ਕਰਨ ਉਪਰੰਤ ਕੁਝ ਸੁਲਝੇ ਹੋਏ ਵਿਦਵਾਨਾਂ ਪਾਸੋਂ ਇਨ੍ਹਾਂ ਦਾ ਵਿਸਤਾਰ ਸਹਿਤ ਵੇਰਵਾ ਤਿਆਰ ਕਰਵਾਉਂਦੀ ਸੀ। ਇਹ ਵੇਰਵੇ ਨਾਗਰੀ ਪ੍ਰਚਾਰਨੀ ਸਭਾ ਦੀ ਸਲਾਨਾ ਰਿਪੋਰਟ ਵਿਚ ਕਈ ਸਾਲ ਪ੍ਰਕਾਸ਼ਿਤ ਹੁੰਦੇ ਰਹੇ। ਇਸ ਉੱਦਮ ਰਾਹੀਂ ਜਿੱਥੇ ਕਈ ਹੱਥ-ਲਿਖਤਾਂ ਨਸ਼ਟ ਹੋਣ ਤੋਂ ਬਚੀਆਂ, ਉੱਥੇ ਵਿਦਵਾਨਾਂ ਤਕ ਵੀ ਇਨ੍ਹਾਂ ਦੀ ਪਹੁੰਚ ਸੰਭਵ ਹੋ ਸਕੀ। ਇਸ ਤੋਂ ਇਲਾਵਾ ਮੌਜੂਦਾ ਸਮੇਂ ਦੌਰਾਨ **ਸਿੱਖ ਡੀਜੀਟਲ ਲਾਇਬ੍ਰੇਰੀ ਤੇ ਪੰਜਾਬ ਡੀਜੀਟਲ ਲਾਇਬ੍ਰੇਰੀ**[੧੫] ਦੋ ਅਜਿਹੀਆਂ ਸੰਸਥਾਵਾਂ ਹਨ, ਜਿਹੜੀਆਂ ਇਸ ਖੇਤਰ ਵਿਚ ਸ਼ਲਾਘਾਯੋਗ ਕੰਮ ਕਰ ਰਹੀਆਂ ਹਨ।

ਕਈ ਅੰਗੀਠਾ ਸਾਹਿਬ ਗੁਰਦੁਆਰਿਆਂ ਵਿਚ ਬਿਰਧ ਸਰੂਪਾਂ ਦੇ ਸਸਕਾਰ ਕਰਨ ਸਮੇਂ ਹੱਥ ਲਿਖਤ ਖਜ਼ਾਨਾ ਵੀ ਜਾਣੇ-ਅਣਜਾਣੇ ਵਿਚ ਖਤਮ ਹੋ ਜਾਂਦਾ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਬਾਬਾ ਨਰਿੰਦਰ ਸਿੰਘ ਜੀ ਮੁੱਖ ਸੇਵਾਦਾਰ ਅੰਗੀਠਾ ਸਾਹਿਬ ਸ੍ਰੀ ਗੋਇੰਦਵਾਲ ਸਾਹਿਬ ਦੇ ਉੱਦਮ ਸਦਕਾ ਬਹੁਤ ਸਾਰੇ ਹੱਥ ਲਿਖਤ ਖਜ਼ਾਨੇ ਨੂੰ ਬਚਾਇਆ ਗਿਆ ਹੈ। ਬਾਕੀ ਅੰਗੀਠਾ ਸਾਹਿਬ ਵਿਖੇ ਵੀ ਅਜਿਹੇ ਉੱਦਮਾਂ ਦੀ ਲੋੜ ਹੈ ਤਾਂ ਜੋ ਵੱਧ ਤੋਂ ਵੱਧ ਕੀਮਤੀ ਹੱਥ ਲਿਖਤ ਸਰਮਾਏ ਨੂੰ ਸਾਂਭਿਆ ਜਾ ਸਕੇ। ਇਕ ਵਡਾ ਅੰਗੀਠਾ ਸਾਹਿਬ ਉਤਰਾਖੰਡ ਰਾਜ ਦੇ ਦੇਹਰਾਦੂਨ ਸ਼ਹਿਰ ਨੇੜੇ ਇਕ ਪਿੰਡ (ਸਹਿਸਪੁਰ) ਵਿਚ ਹੈ। ਇਹ ਅਸਥਾਨ ਪੰਜਾਬ ਤੋਂ ਬਾਹਰ ਹੋਣ ਕਰਕੇ ਵੱਖਰੀ ਮਹੱਤਾ ਰੱਖਦਾ ਹੈ। ਇਸ ਅਸਥਾਨ 'ਤੇ ਵੀ ਗੁਰੂ ਗ੍ਰੰਥ ਸਾਹਿਬ ਦੇ ਸਰੂਪ ਲਿਆ ਕੇ ਸਸਕਾਰ ਕੀਤੇ ਜਾਂਦੇ ਹਨ। ਸਿੱਖ ਹੱਥ-ਲਿਖਤ ਵਿਰਸੇ ਦਾ ਇਹ ਅਮੁਲਕ ਭੰਡਾਰ ਪਿੱਛਲੇ ਲੱਗਭਗ ੪੦ ਸਾਲਾਂ ਤੋਂ ਖਤਮ ਹੋ ਰਿਹਾ ਹੈ, ਇਸ ਬਾਰੇ ਵੀ ਸਾਰਥਕ ਉਪਰਾਲਿਆ ਦੀ ਲੋੜ ਹੈ।

**ਸਾਰ**-- ਸਾਰੰਸ਼ ਵਜੋਂ ਅਸੀਂ ਕਹਿ ਸਕਦੇ ਹਾਂ ਕਿ ਵਰਤਮਾਨ ਸਮੇਂ ਵਿਚ ਵੀ ਜਿੱਥੇ ਹੱਥ-

ਲਿਖਤਾਂ ਦੀ ਸੇਵਾ-ਸੰਭਾਲ ਹੋ ਰਹੀ ਹੈ, ਉੱਥੇ ਅਣਗਿਣਤ ਹਥ-ਲਿਖਤਾਂ ਜਾਣੇ-ਅਣਜਾਣੇ ਖਤਮ ਵੀ ਹੋ ਰਹੀਆਂ ਹਨ। ਇਨ੍ਹਾਂ ਪ੍ਰਤੀ ਸੁਚੇਤ ਹੋਣ ਦੀ ਲੋੜ ਹੈ। ਜਿੱਥੇ ਅਸੀਂ ਅਜੋਕੇ ਸਮੇਂ ਵਿਚ ਕੁਦਰਤੀ ਸੋਮਿਆਂ ਦੇ ਖਤਮ ਹੋਣ ਦੀ ਚਿੰਤਾ ਤਾਂ ਪ੍ਰਗਟ ਕਰਦੇ ਹਾਂ, ਉੱਥੇ ਆਪਣੇ ਇਤਿਹਾਸ/ਵਿਰਸੇ ਪ੍ਰਤੀ ਜਾਗਰੂਕ ਹੋਣ ਦੀ ਵੀ ਲੋੜ ਹੈ। ਜੇਕਰ ਹੁਣ ਵੀ ਅਸੀਂ ਇਸ ਦਿਸ਼ਾ ਵਿਚ ਆਪਣੀ ਰੁਚੀ ਦਿਖਾਈਏ ਤਾਂ ਆਉਣ ਵਾਲੀਆਂ ਪੀੜ੍ਹੀਆਂ ਸਾਡੇ ਉਤੇ ਮਾਣ ਮਹਿਸੂਸ ਕਰਨਗੀਆਂ।

**ਹਵਾਲੇ ਅਤੇ ਟਿੱਪਣੀਆਂ**

੧. *ਹਰਿਜਸੁ ਲਿਖਹਿ ਬੇਅੰਤ ਸੋਹਹਿ ਸੇ ਹਥਾ॥ ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੭੦੯.*
*ਹਰਿਜਸੁ ਲਿਖਹਿ ਲਾਇ ਭਾਵਨੀ ਸੇ ਹਸਤ ਪਵਿਤਾ॥ ਉਹੀ, ਪੰਨਾ ੩੨੨.*

੨. *ਇਨ੍ਹਾਂ ਗੁਰਸਿਖਾਂ ਬਾਰੇ ਗੁਰਮੁਖੀ ਸਰੋਤਾਂ ਵਿਚੋਂ ਅਨੇਕ ਪ੍ਰਮਾਣ ਮਿਲ ਜਾਂਦੇ ਹਨ, ਇਹ ਸਨ: ਸੀਹਾਂ ਛੀਬਾ, ਹਸੂ ਲੁਹਾਰ, ਮਨਸੁਖ, ਹਰਬੰਸ ਤਪਾ, ਸੈਦੋ ਘੇਹੋ, ਆਦਿ।*

੩. *ਏ ਅਖਰ ਖਿਰਿ ਜਾਹਿਗੇ ਓਇ ਅਖਰ ਇਨ ਮਹਿ ਨਾਹਿ॥ ਸ੍ਰੀ ਗੁਰੂ ਗ੍ਰੰਥ ਸਾਹਿਬ, ੩੪੦.*

੪. *ਧੰਨੁ ਸੁ ਕਾਗਦੁ ਕਲਮ ਧੰਨੁ ਧੰਨੁ ਭਾਂਡਾ ਧੰਨੁ ਮਸੁ॥ ਧੰਨ ਲੇਖਾਰੀ ਨਾਨਕਾ ਜਿਨਿ ਨਾਮ ਲਿਖਾਇਆ ਸਚੁ॥ ਉਹੀ, ਪੰਨਾ ੧੨੯੧.*

੫. *ਇਹ ਸਾਰੇ ਸ਼ਬਦ ਇਕੋ ਅਰਥ ਦੇ ਧਾਰਨੀ ਹਨ।*

੬. ਦੇਵਿੰਦਰ ਸਿੰਘ ਵਿਦਿਆਰਥੀ (ਡਾ.), *ਪੰਜਾਬੀ ਵਿਚ ਖੋਜ: ਸੰਭਾਵਨਾ ਤੇ ਸੇਧ,* (ਸੰਪਾ.) ਡਾ. ਗੁਰਮੁਖ ਸਿੰਘ, ਰਵੀ ਸਾਹਿਤ ਪ੍ਰਕਾਸ਼ਨ, ਅੰਮ੍ਰਿਤਸਰ, ੨੦੧੧, ਪੰਨਾ ੧੨੨.

੭. ਗੁਰਮੁਖ ਸਿੰਘ (ਡਾ.), *'ਹਥ-ਲਿਖਤ ਸਾਹਿਤ ਸੰਪਾਦਨ ਵਿਧੀ: ਸੰਖਿਪਤ ਪਰਿਚਯ', ਖੋਜ ਪਤ੍ਰਿਕਾ (ਹੱਥ-ਲਿਖਤ ਸੰਪਾਦਨ ਕਲਾ- ਵਿਸ਼ੇਸ਼ ਅੰਕ ),* ਪੰਜਾਬੀ ਯੂਨੀਵਰਸਿਟੀ, ਪਟਿਆਲਾ, ੧੯੯੪ (ਅੰਕ ੩੯), ਪੰਨਾ ੮੨.

੮. *ਖੋਜ ਪਤ੍ਰਿਕਾ* (ਹੱਥ-ਲਿਖਤ ਸੰਪਾਦਨ ਕਲਾ- ਵਿਸ਼ੇਸ਼ ਅੰਕ ), ਪੰਨਾ ੮.

੯. ਉਹੀ, ਪੰਨਾ ੨.

੧੦. *ਅਕਾਲੀ ਕੌਰ ਸਿੰਘ : ਜੀਵਨ ਤੇ ਰਚਨਾ,* ਪੰਜਾਬੀ ਯੂਨੀਵਰਸਿਟੀ, ਪਟਿਆਲਾ, ੧੯੭੯, ਪੰਨਾ ੬੬.

੧੧. ਵੇਖੋ: Punjab History Conference Proceedings, 35- Session, Punjabi University, Patiala, March 6-8, 2003, p. 46.

੧੨. ਵੇਖੋ: ਪੰਜਾਬੀ ਹਥ-ਲਿਖਤਾਂ ਦੀ ਸੂਚੀ, ਭਾਸ਼ਾ ਵਿਭਾਗ ਪੰਜਾਬ, ਪਟਿਆਲਾ।; *ਸਾਡਾ ਹਥ-ਲਿਖਤ ਵਿਰਸਾ,* ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।

੧੩. *ਜ਼ਿਕਰਯੋਗ ਹੈ ਕਿ ਪੰਜਾਬੀ ਯੂਨੀਵਰਸਿਟੀ, ਪਟਿਆਲਾ ਨੇ ਵੀ ਯੂਨੀਵਰਸਿਟੀ ਦੀ ਪੁਸਤਕਾਲਾ ਵਿਖੇ ਪਈਆਂ ਹਥ-ਲਿਖਤਾਂ ਦੀ ਇਕ ਸੂਚੀ ਤਿਆਰ ਕੀਤੀ ਹੋਈ ਹੈ, ਜਿਹੜੀ ਕਿ ਉਕਾਈਭਰਪੂਰ ਹੈ। ਨਿੱਜੀ ਸਰਵੇਖਣ ਦੇ ਆਧਾਰ 'ਤੇ ਮੈਂ ਇਨ੍ਹਾਂ ਉਕਾਈਆਂ ਦੇ ਨੋਟਸ ਲਏ ਹਨ। ਇਸ ਤੋਂ ਬਿਨਾਂ ਯੂਨੀਵਰਸਿਟੀ ਕੋਲ ਕਈ ਵਿਦਵਾਨਾਂ ਦੀਆਂ ਨਿੱਜੀ ਲਾਇਬ੍ਰੇਰੀਆਂ ਆਈਆਂ ਹਨ, ਜਿਨ੍ਹਾਂ ਵਿਚ ਹਥ-ਲਿਖਤਾਂ ਵੀ ਸ਼ਾਮਿਲ ਹਨ। ਇਨ੍ਹਾਂ ਦੇ ਆਧਾਰ 'ਤੇ ਵੀ ਇਸ ਸੂਚੀ ਵਿਚ ਵਾਧਾ ਹੋਣਾ ਚਾਹੀਦਾ ਹੈ।*

੧੪. *ਰਤਨ ਸਿੰਘ ਜੱਗੀ (ਸੰਪਾ.), ਖੋਜ ਪਤ੍ਰਿਕਾ : ਭਾਈ ਮੋਹਨ ਸਿੰਘ ਵੈਦ ਸਮ੍ਰਿਤੀ ਅੰਕ, ਪੰਜਾਬੀ ਯੂਨੀਵਰਸਿਟੀ, ਪਟਿਆਲਾ, ਸਤੰਬਰ- ੧੯੮੧ (ਅੰਕ ੧੮), ਪੰਨਾ ੧੨੫.*

੧੫. *ਇਨ੍ਹਾਂ ਬਾਰੇ ਪੂਰੀ ਜਾਣਕਾਰੀ ਵੈਬਸਾਈਟ 'ਤੇ ਉਪਲਬਧ ਹੈ। ਵੇਖੋ: www. punjabdigitallibrary ; www.sikhdigitallibrary*

■

ਗਾਗਰ 'ਚ ਸਾਗਰ-- ੬੭

# ਕਤਿਕਿ ਮਹੀਨੇ ਰਾਹੀਂ ਗੁਰ ਉਪਦੇਸ਼

*-ਡਾ. ਇੰਦਰਜੀਤ ਸਿੰਘ ਗੋਗੋਆਣੀ**

*ਕਤਿਕਿ ਕਰਮ ਕਮਾਵਣੇ ਦੋਸੁ ਨ ਕਾਹੂ ਜੋਗੁ॥*
*ਪਰਮੇਸਰ ਤੇ ਭੁਲਿਆਂ ਵਿਆਪਨਿ ਸਭੇ ਰੋਗ॥* *(ਪੰਨਾ ੧੩੫)*

'ਕਤਿਕਿ' ਦਾ ਮਹੀਨਾ ਬਾਰ੍ਹਾਂ ਮਹੀਨਿਆਂ ਵਿੱਚੋਂ ਅੱਠਵੇਂ ਸਥਾਨ 'ਤੇ ਹੈ ਅਤੇ ਭਾਰਤੀ ਛੇ ਰੁੱਤਾਂ ਅਨੁਸਾਰ ਸਰਦ ਰੁੱਤ ਦਾ ਮਹੀਨਾ ਹੈ। 'ਮਹਾਨ ਕੋਸ਼' ਅਨੁਸਾਰ ਕੱਤਕ 'ਕ੍ਰਿੱਤਿਕਾ' ਨਛਤ੍ਰ ਵਾਲੀ ਪੂਰਣਮਾਸ਼ੀ ਹੋਣ ਕਰਕੇ ਇਹ ਸੰਗਯਾ ਹੈ। 'ਸੰਖਿਆ ਕੋਸ਼' ਅਨੁਸਾਰ ੨੭ ਨਛੱਤ੍ਰਾਂ ਵਿੱਚੋਂ ਤੀਜਾ ਨਛੱਤ੍ਰ ਕ੍ਰਿੱਤਿਕਾ ਹੈ। ਇਸ ਲਈ 'ਕ੍ਰਿੱਤਕਾ' ਨਛੱਤਰ ਤੋਂ ਇਸ ਮਹੀਨੇ ਦਾ ਨਾਮ ਕਤਿਕਿ ਪ੍ਰਚਲਿਤ ਹੋਇਆ। ਉਂਞ 'ਸਮ ਅਰਥ ਕੋਸ਼' ਵਿਚ ਕਤਿਕਿ ਦੇ ਸਮਾਨਅਰਥੀ ਸ਼ਬਦ-ਉਰਜ, ਊਰਜ, ਕੱਤਾ, ਕੱਤਿਅ, ਕਾਤਿਕ, ਕਾਰਤਿਕ, ਕਾਰਤਿਕਕ ਤੇ ਬਾਹੁਲ ਆਦਿ ਵੀ ਹਨ। 'ਸ੍ਰੀ ਗੁਰੂ ਗ੍ਰੰਥ ਕੋਸ਼' ਅਨੁਸਾਰ ਕਤਿਕ- ਸੰਸਕ੍ਰਿਤ ਕਾਰਤਕ। ਪ੍ਰਾਕ੍ਰਿਤ-ਕਤ੍ਤਿਆ। ਪੰਜਾਬੀ-ਕੱਤਕ, ਕੱਤੇ, ਕੱਤਕ ਦਾ ਮਹੀਨਾ। ਅੱਸੂ ਤੋਂ ਮਗਰਲਾ ਮਹੀਨਾ, ਗੁਲਾਬੀ ਰੁੱਤ ਆਦਿ। ਪੰਚਮ ਪਾਤਸ਼ਾਹ ਜੀ ਨੇ ਰਾਮਕਲੀ ਰੁੱਤੀ ਸਲੋਕ ਵਿਚ ਅੱਸੂ ਕੱਤੇ ਦੇ ਮਹੀਨੇ ਨੂੰ "ਰੁਤਿ ਸਰਦ ਅਡੰਬਰੋ" ਭਾਵ ਸਰਦ ਰੁੱਤ ਦਾ ਅਰੰਭ ਕਿਹਾ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਬਾਰਹਮਾਹਾ ਤੁਖਾਰੀ ਵਿਚ ਕਤਿਕਿ ਮਹੀਨੇ ਪ੍ਰਥਾਇ ਇਉਂ ਉਪਦੇਸ਼ ਦਿੱਤਾ ਹੈ :

*ਕਤਕਿ ਕਿਰਤੁ ਪਇਆ ਜੋ ਪ੍ਰਭ ਭਾਇਆ॥*
*ਦੀਪਕੁ ਸਹਜਿ ਬਲੈ ਤਤਿ ਜਲਾਇਆ॥* *(ਪੰਨਾ ੧੧੦੯)*

ਭਾਵ ਜਿਵੇਂ ਕੱਤਕ ਦੇ ਮਹੀਨੇ ਕਿਸਾਨ ਸਾਉਣੀ ਦੀ ਫਸਲ ਘਰ ਲੈ ਆਉਂਦਾ ਹੈ, ਤਿਵੇਂ ਹੀ ਹਰੇਕ ਜੀਵ ਨੂੰ ਕੀਤੇ ਹੋਏ, ਕਰਮਾਂ ਦਾ ਫਲ ਮਿਲ ਜਾਂਦਾ ਹੈ ਤੇ ਜੋ ਮਨੁੱਖ ਪ੍ਰਭੂ ਨੂੰ ਪਿਆਰਾ ਲੱਗਦਾ ਹੈ ਉਸ ਦੇ ਹਿਰਦੇ ਵਿਚ ਆਤਮਿਕ ਜੀਵਨ ਦੀ ਸੂਝ ਦਾ ਦੀਵਾ ਜਗ ਪੈਂਦਾ ਹੈ। ਅੱਗੇ ਸਤਿਗੁਰੂ ਫੁਰਮਾਉਂਦੇ ਹਨ :

*ਦੀਪਕ ਰਸ ਤੇਲੋ ਧਨ ਪਿਰ ਮੇਲੋ ਧਨ ਓਮਾਹੈ ਸਰਸੀ॥*
*ਅਵਗਣ ਮਾਰੀ ਮਰੈ ਨ ਸੀਝੈ ਗੁਣਿ ਮਾਰੀ ਤਾ ਸਰਸੀ॥* *(ਪੰਨਾ ੧੧੦੯)*

ਇਸ ਤਰ੍ਹਾਂ ਆਤਮਿਕ ਜੀਵਨ ਦੀ ਸਮਝ ਦੇ ਅਨੰਦ ਦਾ ਤੇਲ ਤੇ ਚਾਨਣ ਕਰਕੇ ਪ੍ਰਭੂ ਸੰਜੋਗ ਨਾਲ ਜੀਵ ਰੂਪ ਇਸਤ੍ਰੀ ਉਮਾਹ ਵਿਚ ਆਤਮਿਕ ਅਨੰਦ ਮਾਣਦੀ ਹੈ। ਦੂਜੇ ਪਾਸੇ ਜਿਸ ਨੂੰ ਅਵਗੁਣਾਂ ਨੇ ਮਾਰ ਮੁਕਾਇਆ, ਉਹ ਆਤਮਿਕ ਮੌਤੇ ਮਰ ਗਈ ਪਰ ਜੋ ਗੁਣਾਂ ਕਰਕੇ ਵਿਕਾਰਾਂ ਵੱਲੋਂ ਸੰਭਲ ਗਈ, ਉਹ ਹੀ ਵਿਕਾਰਾਂ ਤੋਂ ਬਚੀ ਰਹੀ। ਅੰਤਲੀਆਂ ਪੰਕਤੀਆਂ 'ਚ ਉਪਦੇਸ਼ ਹੈ:

*ਨਾਮੁ ਭਗਤਿ ਦੇ ਨਿਜ ਘਰਿ ਬੈਠੇ ਅਜਹੁ ਤਿਨਾੜੀ ਆਸਾ॥*

**ਖਾਲਸਾ ਕਾਲਜ, ਸ੍ਰੀ ਅੰਮ੍ਰਿਤਸਰ। ਮੋ: +੯੧੯੮੧੫੯-੮੫੫੫੯*

*ਨਾਨਕ ਮਿਲਹੁ ਕਪਟ ਦਰ ਖੋਲਹੁ ਏਕ ਘੜੀ ਖਟੁ ਮਾਸਾ॥* *(ਪੰਨਾ ੧੧੦੯)*

ਭਾਵ ਜਿਨ੍ਹਾਂ ਨੂੰ ਪ੍ਰਭੂ ਨਾਮ ਭਗਤੀ ਦਿੰਦਾ ਹੈ, ਉਹ ਹਿਰਦੇ ਦੇ ਘਰ ਵਿਚ ਟਿਕ ਬਹਿੰਦੇ ਹਨ ਤੇ ਉਨ੍ਹਾਂ ਦੇ ਅੰਦਰ ਪ੍ਰਭੂ ਮਿਲਾਪ ਦੀ ਆਸ ਬਣੀ ਰਹਿੰਦੀ ਹੈ। ਉਹ ਜੋਦੜੀ ਕਰਦੇ ਹਨ, ਹੇ ਸਤਿਗੁਰੂ! ਸਾਨੂੰ ਮਿਲੋ ਤੇ ਕਿਵਾੜ (ਕਪਟ) ਖੋਹਲ ਦਿਓ ਕਿ ਤੇਰਾ ਇਕ ਘੜੀ ਦਾ ਵਿਛੋੜਾ ਵੀ ਛੇ ਮਹੀਨੇ (ਖਟ ਮਾਸਾ) ਦਾ ਵਿਛੋੜਾ ਜਾਪਣ ਲੱਗਦਾ ਹੈ।

ਦੂਜੇ ਪਾਸੇ ਸਾਡੇ ਸਮਾਜ ਵਿਚ ਕੱਤਕ ਦੇ ਮਹੀਨੇ ਨਾਲ ਅਨੇਕਾਂ ਵਹਿਮ-ਭਰਮ ਤੇ ਮੰਨਤਾਂ-ਮਨਾਉਤਾਂ ਵੀ ਜੁੜੀਆਂ ਹੋਈਆਂ ਹਨ, ਜਿਵੇਂ ਕੱਤਕ ਦੇ ਮਹੀਨੇ ਜਨਮ ਲੈਣ ਵਾਲੇ ਬੱਚੇ ਨੂੰ ਅਸ਼ੁੱਭ ਮੰਨਿਆ ਜਾਂਦਾ ਹੈ। ਲੋਕ ਮਿੱਥ ਹੈ ਕਿ ਇਸ ਮਹੀਨੇ ਪਾਪ ਸ਼ਕਤੀਆਂ ਬਲਵਾਨ ਹੁੰਦੀਆਂ ਹਨ ਤੇ ਕੱਤੇ ਮਹੀਨੇ ਜਨਮਿਆ ਬੱਚਾ ਕੁਝ ਲਈ ਬੁਰਾ ਪ੍ਰਭਾਵ ਲੈ ਕੇ ਆਉਂਦਾ ਹੈ। ਵਹਿਮੀ ਸਮਾਜ ਨੇ ਆਪੇ ਭਰਮ ਪਾਲ ਕੇ ਫਿਰ ਉਪਾਅ ਵੀ ਪ੍ਰਚਲਿਤ ਕਰ ਦਿੱਤੇ। ਜਿਵੇਂ ਚਾਰ ਦੇਵਤਿਆਂ ਦੀਆਂ ਮੂਰਤੀਆਂ ਬਣਾ ਕੇ ਫਿਰ ਚਾਰ ਘੜੇ ਪਾਣੀ ਦੇ ਉਨ੍ਹਾਂ ਦੇ ਸਾਹਮਣੇ ਰੱਖਣੇ ਤੇ ਫਿਰ ਇਨ੍ਹਾਂ ਘੜਿਆਂ ਵਿੱਚੋਂ ਥੋੜਾ ਪਾਣੀ ਲੈ ਕੇ ਮਾਂ ਅਤੇ ਬੱਚੇ ਉੱਪਰ ਛੱਟੇ ਮਾਰਨੇ। ਕਈ ਲੋਕ ਕੱਤੇ ਮਹੀਨੇ ਜਨਮੇ ਬੱਚੇ ਨੂੰ ਗਊ ਦੀਆਂ ਲੱਤਾਂ ਹੇਠੋਂ ਲੰਘਾਉਂਦੇ ਸਨ ਤੇ ਭਰਮ ਇਹ ਹੋਣਾ ਕਿ ਇਸ ਨੇ ਗਊ ਤੋਂ ਜਨਮ ਲਿਆ ਹੈ। ਕੁਝ ਲੋਕਾਂ ਨੇ ਅਜਿਹੇ ਬੱਚੇ ਨੂੰ ਸੱਤਾਂ ਖੂਹਾਂ ਦੇ ਪਾਣੀ ਦਾ ਇਕ ਵਿਸ਼ੇਸ਼ ਪ੍ਰਕਿਰਿਆ ਨਾਲ ਇਸ਼ਨਾਨ ਕਰਵਾਉਣਾ ਕਿ ਤਾਂ ਉਹ ਸ਼ੁੱਭ ਹੋ ਜਾਵੇ।

ਇਸੇ ਤਰ੍ਹਾਂ ਕੱਤੇ ਮਹੀਨੇ ਬੱਚੇ ਨੂੰ ਜਨਮ ਦੇਣ ਵਾਲੀ ਮਾਂ ਨੂੰ ਵੀ ਅਸ਼ੁੱਭ ਮੰਨਣਾ ਤੇ ਸਨਾਤਨ ਮਤ ਵਿਚ ਬ੍ਰਾਹਮਣ ਨੂੰ ਇਸਤਰੀ ਦਾਨ ਕਰ ਕੇ, ਫਿਰ ਵਾਪਸ ਲੈ ਲੈਣਾ। ਕਈਆਂ ਨੇ ਕੱਤਾ ਮਹੀਨਾ ਵਿਆਹ ਸ਼ਾਦੀ ਲਈ ਵੀ ਅਸ਼ੁੱਭ ਮੰਨਿਆ ਹੈ। (ਹੋ ਸਕਦਾ ਇਸ ਮਹੀਨੇ ਖੇਤਾਂ ਵਿਚ ਕਪਾਹ ਦੀ ਚੁਗਾਈ ਕਰਕੇ ਵੀ ਨਾਲ ਗੱਲ ਜੁੜ ਗਈ ਹੋਵੇ ਅਤੇ ਇਸੇ ਮਹੀਨੇ ਇਕ ਪਲੇਗ ਦੀ ਬੀਮਾਰੀ ਜਿਸ ਨੂੰ ਕੱਤੇ ਦੀ ਬੀਮਾਰੀ ਕਹਿੰਦੇ ਸਨ-- ਇਸ ਤੋਂ ਬਚਾਓ ਕਰਨ ਲਈ ਵੀ ਇਸੀ ਮਹੀਨੇ ਨੂੰ ਹੀ ਅਸ਼ੁੱਭ ਮੰਨ ਲਿਆ ਹੋਵੇ।) ਸ਼ਾਇਦ ਇਸੇ ਕਰਕੇ ਕੁਝ ਇਲਾਕਿਆਂ ਵਿਚ ਕੱਤੇ ਮਹੀਨੇ ਦੇ ਪਾਣੀ ਨੂੰ ਵੀ ਅਸ਼ੁੱਭ ਕਿਹਾ ਗਿਆ ਤੇ ਉੱਥੇ ਗਰਭਵਤੀ ਇਸਤਰੀਆਂ ਨੂੰ ਅੱਸੂ ਮਹੀਨੇ ਦਾ ਘੜਿਆਂ 'ਚ ਇਕੱਠਾ ਕੀਤਾ ਪਾਣੀ ਪਿਲਾਇਆ ਜਾਂਦਾ ਸੀ। ਇਸ ਲਈ ਅੱਸੂ ਦੇ ਪਾਣੀ ਨੂੰ ਬਰਕਤ ਵਾਲਾ ਮੰਨਿਆ ਗਿਆ।

'ਪੰਜਾਬੀ ਲੋਕਧਾਰਾ ਵਿਸ਼ਵ ਕੋਸ਼' ਵਿਚ ਦਰਜ ਹੈ ਕਿ "ਪੁਰਾਤਨ ਕਾਲ ਵਿਚ ਕੱਤਕ ਦੇ ਮਹੀਨੇ ਨੂੰ ਅੰਧਕਾਰ ਦੀਆਂ ਸ਼ਕਤੀਆਂ ਦਾ ਮਹੀਨਾ ਮੰਨ ਕੇ ਸਾਰਾ ਮਹੀਨਾ ਹੀ ਲੋਕ ਦਿਨ-ਰਾਤ ਦੀਵੇ ਬਾਲਦੇ ਸਨ। ਫਿਰ ਹੌਲੀ-ਹੌਲੀ ਕੱਤਕ ਦੀ ਮੱਸਿਆ ਨੂੰ ਹੀ ਦੀਵੇ ਬਾਲੇ ਜਾਣ ਲੱਗੇ ਤੇ ਅੱਜ ਕੱਲ੍ਹ ਇਹੋ ਹੀ 'ਦੀਵਾਲੀ ਦਾ ਤਿਉਹਾਰ ਹੈ।" ਇਹ ਗੱਲ ਠੀਕ ਲੱਗਦੀ ਹੈ ਕਿ ਦੀਵਾਲੀ ਮੌਸਮੀ ਤਿਉਹਾਰ ਹੁੰਦਿਆਂ ਵੀ ਪ੍ਰਾਚੀਨ ਕਾਲ ਤੋਂ ਮੰਨਤਾਂ/ਮਨਾਉਤਾਂ ਨਾਲ ਜੁੜੀ ਹੋਈ ਹੈ। ਬਾਅਦ ਵਿਚ ਸ੍ਰੀ ਰਾਮ ਚੰਦਰ ਦੀ ਅਯੁੱਧਿਆ ਵਾਪਸੀ 'ਤੇ ਦੀਵਾਲੀ ਅਤੇ ਸਿਖ ਕੌਮ ਵਿਚ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਅੰਮ੍ਰਿਤਸਰ ਵਾਪਸੀ 'ਤੇ 'ਬੰਦੀ ਛੋੜ ਦਿਵਸ' ਪ੍ਰਚਲਿਤ ਹੋਏ।

ਇਸੇ ਪ੍ਰਕਾਰ ਕਿਸੇ ਮਤ ਵਿਚ ਕੱਤਕ ਪੂਰਨਮਾ ਨੂੰ ਇਸ਼ਨਾਨ ਦਾ ਮਹੱਤਵ ਦੱਸਿਆ ਤੇ

ਇਹ ਵੀ ਮੰਨਿਆ ਜਾਂਦਾ ਹੈ ਕਿ ਕੱਤਕ ਦੀ ਪੂਰਨਮਾ ਨੂੰ ਗੰਗਾ ਦੀ ਉਤਪਤੀ ਹੋਈ, ਇਸੇ ਤਿੱਥ ਨੂੰ ਤੁਲਸਾਂ ਦਾ ਜਨਮ ਮੰਨਿਆ ਜਾਂਦਾ ਅਤੇ ਹਿੰਦੂ ਮਤ ਵਿਚ ਤੁਲਸੀ ਦੇ ਬੂਟੇ ਤੇ ਗੰਗਾ ਨਦੀ ਦੀ ਪੂਜਾ ਦਾ ਵਿਧਾਨ ਹੈ। ਇਸੇ ਦਿਨ ਹਿੰਦੂ ਨਵਜੰਮੇ ਬੱਚੇ ਦਾ ਮੁੰਡਨ ਸੰਸਕਾਰ ਕਰਦੇ ਹਨ ਅਤੇ ਪੂਰਨਮਾਸ਼ੀ ਦੀ ਪੂਰਬ ਸੰਧਿਆ ਨੂੰ ਮੋਇਆਂ ਦੀ ਯਾਦ ਵਿਚ ਦੀਆ ਦੇਣ ਦੀ ਰਸਮ ਕਰਦੇ ਹਨ। ਕਿਸੇ ਸਮੇਂ ਇਸੇ ਦਿਨ ਛਾਤੀਆਂ ਪਿੱਟ ਕੇ ਕੀਰਨੇ ਪਾਏ ਜਾਂਦੇ ਸਨ। (ਸਿੱਖ ਸੱਭਿਆਚਾਰ ਵਿਚ ਅਜਿਹੀ ਕਿਸੇ ਵੀ ਮੰਨਤਾ/ਮਨਾਉਤ ਨੂੰ ਨਹੀਂ ਮੰਨਿਆ ਗਿਆ ਹੈ। ਸਿੱਖ ਸਮਾਜ ਨੇ ਕਿਸੇ ਵੀ ਭਰਮ ਵਿਚ ਨਹੀਂ ਪੈਣਾ ਤੇ ਗੁਰਮਤਿ ਅਨੁਸਾਰ ਜੀਵਨ ਜੀਣਾ ਹੈ।)

ਹੁਣ ਅਸੀਂ ਪੰਚਮ ਪਾਤਸ਼ਾਹ ਜੀ ਵੱਲੋਂ 'ਕਤਿਕਿ' ਮਹੀਨੇ ਰਾਹੀਂ ਬਖਸ਼ੇ ਉਪਦੇਸ਼ ਦੀ ਵਿਚਾਰ ਕਰਦੇ ਹਾਂ। ਇਸ ਲੇਖ ਦੇ ਅਰੰਭ ਵਿਚ ਦਰਜ ਪੰਕਤੀਆਂ ਦਾ ਭਾਵ ਹੈ, "ਕੱਤੇ ਮਹੀਨੇ ਦੀ ਸੁਹਾਵਣੀ ਰੁੱਤ ਵਿਚ ਵੀ ਜੇ ਪ੍ਰਭੂ ਤੋਂ ਵਿਛੋੜਾ ਰਿਹਾ ਤਾਂ ਕੀਤੇ ਕਰਮਾਂ ਦਾ ਹੀ ਫਲ ਹੈ। ਕਿਸੇ ਹੋਰ ਨੂੰ ਦੋਸ਼ ਨਹੀਂ ਦਿੱਤਾ ਜਾ ਸਕਦਾ ਕਿਉਂਕਿ ਪ੍ਰਭੂ ਦੀ ਯਾਦ ਭੁੱਲ ਜਾਈਏ ਤਾਂ ਸਮੂਹ ਦੁੱਖ ਕਲੇਸ਼ ਜ਼ੋਰ ਪਾ ਲੈਂਦੇ ਹਨ:

*ਵੇਮੁਖ ਹੋਏ ਰਾਮ ਤੇ ਲਗਨਿ ਜਨਮ ਵਿਜੋਗ॥*
*ਖਿਨ ਮਹਿ ਕਉੜੇ ਹੋਇ ਗਏ ਜਿਤੜੇ ਮਾਇਆ ਭੋਗ॥* *(ਪੰਨਾ ੧੩੫)*

ਭਾਵ ਪ੍ਰਭੂ ਤੋਂ ਮੂੰਹ ਮੋੜਿਆਂ ਲੰਮੇ ਵਿਛੋੜੇ ਪੈ ਜਾਂਦੇ ਹਨ ਅਤੇ ਜੋ ਸੰਸਾਰੀ ਭੋਗ ਹਨ ਉਹ ਪਲਾਂ ਵਿਚ ਦੁਖਦਾਈ ਹੋ ਜਾਂਦੇ ਹਨ:

*ਵਿਚੁ ਨ ਕੋਈ ਕਰਿ ਸਕੈ ਕਿਸ ਥੈ ਰੋਵਹਿ ਰੋਜ॥*
*ਕੀਤਾ ਕਿਛੂ ਨ ਹੋਵਈ ਲਿਖਿਆ ਧੁਰਿ ਸੰਜੋਗ॥* *(ਪੰਨਾ ੧੩੫)*

ਇਸ ਤਰ੍ਹਾਂ ਦੁਖਦਾਈ ਹਾਲਤ ਵਿਚ ਕਿਸੇ ਦਾ ਵਿਚੋਲਾਪਨ ਵੀ ਕੁਝ ਨਹੀਂ ਕਰ ਸਕਦਾ ਤੇ ਨਿੱਤ ਦੇ ਰੋਇਆਂ ਦਾ ਲਾਭ ਵੀ ਨਹੀਂ ਹੁੰਦਾ। ਦੁਖੀ ਜੀਵ ਦੀ ਕੋਈ ਪੇਸ਼ ਨਹੀਂ ਜਾਂਦੀ ਤੇ ਕੀਤੇ ਕਰਮਾਂ ਅਨੁਸਾਰ ਧੁਰੋਂ ਹੀ ਲਿਖੇ ਦੀ ਬਿਧ ਆ ਬਣਦੀ ਹੈ। ਅੰਤ ਫੁਰਮਾਨ ਹੈ:

*ਵਡਭਾਗੀ ਮੇਰਾ ਪ੍ਰਭੁ ਮਿਲੈ ਤਾਂ ਉਤਰਹਿ ਸਭਿ ਬਿਓਗ॥*
*ਨਾਨਕ ਕਉ ਪ੍ਰਭ ਰਾਖਿ ਲੇਹਿ ਮੇਰੇ ਸਾਹਿਬ ਬੰਦੀ ਮੋਚ॥*
*ਕਤਿਕ ਹੋਵੈ ਸਾਧਸੰਗੁ ਬਿਨਸਹਿ ਸਭੇ ਸੋਚ॥* *(ਪੰਨਾ ੧੩੫)*

ਭਾਵ ਚੰਗੇ ਭਾਗਾਂ ਨੂੰ ਪ੍ਰਭੂ ਮਿਲਾਪ ਹੋ ਜਾਵੇ ਤਾਂ ਸਾਰੇ ਦੁੱਖ ਮਿਟ ਜਾਂਦੇ ਹਨ। ਇਸ ਲਈ ਨਾਨਕ ਦੀ ਤਾਂ ਇਹ ਬੇਨਤੀ ਹੈ ਕਿ ਬੰਧਨਾਂ ਤੋਂ ਮੁਕਤ ਕਰਨ ਵਾਲੇ ਪ੍ਰਭੂ ਮੇਰੀ ਰੱਖਿਆ ਕਰੋ। ਇਸ ਤਰ੍ਹਾਂ ਕਤਿਕਿ ਦੀ ਰੁੱਤੇ ਜਿਨ੍ਹਾਂ ਨੂੰ ਸਾਧ-ਸੰਗਤ ਮਿਲ ਜਾਏ ਉਨ੍ਹਾਂ ਦੇ ਚਿੰਤਾ ਝੋਰੇ ਮੁੱਕ ਜਾਂਦੇ ਹਨ।

ਗੁਰਮਤਿ ਅਨੁਸਾਰ ਅਸੀਂ ਪ੍ਰਭੂ ਤੋ ਵਿੱਛੜੇ ਨਹੀਂ, ਅਸੀਂ ਪ੍ਰਭੂ ਨੂੰ ਵਿਸਾਰਿਆ ਹੋਇਆ ਹੈ, ਕਿਉਂਕਿ ਪ੍ਰਭੂ ਤਾਂ ਹਰ ਹਿਰਦੇ ਵਿਚ ਵੱਸਦਾ ਹੈ। ਇਸ ਲਈ ਪ੍ਰਭੂ ਦੂਰ ਨਹੀਂ, ਸਗੋਂ ਮਨੁੱਖ ਭੁੱਲਿਆ ਹੋਇਆ ਹੈ। ਮਿਲਾਪ ਦਾ ਆਧਾਰ ਗੁਰਬਾਣੀ ਜਾਪ ਤੇ ਗੁਰਮਤੀ ਜੀਵਨ-ਜਾਚ ਹੈ। ਇਹੋ ਸਤਿਗੁਰਾਂ ਦਾ ਉਪਦੇਸ਼ ਹੈ।

■



*ਗੁਰਮਤਿ ਸਾਹਿਤ ਦੇ ਰੂ-ਬਰੂ-- ੬*

# ਸਰਦਾਰ ਹਰੀ ਸਿੰਘ ਨਲਵਾ: ਵਾਰਾਂ ਤੇ ਜੰਗਨਾਮੇ

*-ਡਾ. ਰਣਜੀਤ ਕੌਰ ਪੰਨਵਾਂ**

ਪੁਸਤਕ ਸ. ਹਰੀ ਸਿੰਘ ਨਲਵਾ ਵਾਰਾਂ ਤੇ ਜੰਗਨਾਮੇ ਸ. ਦਿਲਜੀਤ ਸਿੰਘ ਅਤੇ ਡਾ. ਜਸਬੀਰ ਸਿੰਘ ਸਰਨਾ ਦੁਆਰਾ ਸੰਪਾਦਿਤ ਕੀਤੀ ਗਈ ਹੈ। ਇਹ ਪੁਸਤਕ ਸ. ਹਰੀ ਸਿੰਘ ਨਲਵਾ ਨਾਲ ਸੰਬੰਧਿਤ ਵਾਰਾਂ ਅਤੇ ਜੰਗਨਾਮਿਆਂ ਦਾ ਸੰਗ੍ਰਹਿ ਹੈ। ਜਿਸ ਨੂੰ ਸਿੱਖ ਇਤਿਹਾਸ ਰੀਸਰਚ ਬੋਰਡ, ਸ਼੍ਰੋਮਣੀ ਗੁ. ਪ੍ਰ. ਕਮੇਟੀ, ਸ੍ਰੀ ਅੰਮ੍ਰਿਤਸਰ ਦੁਆਰਾ ਪਹਿਲੀ ਵਾਰ ਜੁਲਾਈ, ੨੦੧੯ ਵਿਚ ਪ੍ਰਕਾਸ਼ਿਤ ਕੀਤਾ ਗਿਆ। ਇਸ ਦੇ ੨੨੪ ਪੰਨੇ ਅਤੇ ੬੫ ਰੁਪਏ ਭੇਟਾ ਹੈ।

ਇਸ ਪੁਸਤਕ ਦੇ ਸੰਪਾਦਕ ਸ. ਦਿਲਜੀਤ ਸਿੰਘ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਿਖੇ ਬਤੌਰ ਵਧੀਕ ਸਕੱਤਰ ਸੇਵਾ ਨਿਭਾ ਰਹੇ ਹਨ। ਧਰਮ ਅਤੇ ਸਾਹਿਤ ਦੇ ਖੇਤਰ ਵਿਚ ਉਹ ਆਪਣੀਆਂ ਲਿਖਤਾਂ ਦੁਆਰਾ ਬਹੁਤ ਨਾਮਣਾ ਖੱਟ ਚੁੱਕੇ ਹਨ। ਡਾ. ਜਸਬੀਰ ਸਿੰਘ ਸਰਨਾ ਵੀ ਗੁਰਮਤਿ ਸਾਹਿਤ ਦੇ ਖੇਤਰ ਵਿਚ ਨਿਰੰਤਰ ਕਲਮ ਅਜਮਾਈ ਕਰ ਰਹੇ ਹਨ। ਇਸ ਸੰਪਾਦਿਤ ਪੁਸਤਕ ਵਿਚ ੨੬ ਕਵੀਆਂ ਦੀਆਂ ਵਾਰਾਂ ਅਤੇ ਜੰਗਨਾਮਿਆਂ ਨੂੰ ਇੱਕ ਥਾਂ ਸੰਪਾਦਿਤ ਕੀਤਾ ਗਿਆ ਹੈ। ਜਿਨ੍ਹਾਂ ਵਿਚ ਤਿੰਨ ਜੰਗਨਾਮੇ, ਦੋ ਸੀਹਰਫੀਆਂ, ਇਕ ਕਿੱਸਾ ਅਤੇ ਸੱਤ ਵਾਰਾਂ ਹਨ। ਹੋਰ ਰਚਨਾਵਾਂ ਵਿਚ ਕਵਿਤਾ ਦੇ ਮਾਧਿਅਮ ਨਾਲ ਸਰਦਾਰ ਹਰੀ ਸਿੰਘ ਨਲਵਾ ਦਾ ਚਰਿੱਤਰ ਪੇਸ਼ ਕੀਤਾ ਗਿਆ ਹੈ। ਇਨ੍ਹਾਂ ਰਚਨਾਵਾਂ ਵਿਚ ਸਰਦਾਰ ਹਰੀ ਸਿੰਘ ਨਲਵਾ ਦੀ ਸ਼ਖ਼ਸ਼ੀਅਤ, ਕੁਸ਼ਲ ਪ੍ਰਬੰਧਕ ਅਤੇ ਜੀਵਨ ਦੇ ਹੋਰ ਅਹਿਮ ਪਹਿਲੂਆਂ ਬਾਰੇ ਜਾਣਕਾਰੀ ਮੁਹੱਈਆ ਹੁੰਦੀ ਹੈ। ਇਸ ਪੁਸਤਕ ਦੀ ਅੰਤਿਕਾ ਵਿਚ ਕਵੀਆਂ ਦੇ ਸੰਖੇਪ ਜੀਵਨ ਅਤੇ ਪੁਸਤਕ ਸੂਚੀ ਦਰਜ ਕੀਤੀ ਗਈ ਹੈ ਜੋ ਕਿ ਪੁਸਤਕ ਦੀ ਉਪਯੋਗਤਾ ਵਿਚ ਵਾਧਾ ਕਰਦੇ ਹਨ। ਇਸ ਪੁਸਤਕ ਵਿਚ ਦਰਜ ਵਾਰਾਂ ਅਤੇ ਜੰਗਨਾਮੇ- ਪੰਜਾਬ ਦੀਆਂ ਵਾਰਾਂ, ਸੀਹਰਫੀਆਂ ਹਰੀ ਸਿੰਘ ਨਲਵਾ, ਪ੍ਰਾਚੀਨ ਵਾਰਾਂ ਤੇ ਜੰਗਨਾਮੇ, ਸਾਵੇਂ ਪੱਤਰ, ਸਿੱਖ ਪੰਥ ਦੇ ਚਮਕਦੇ ਹੀਰੇ, ਪੰਜਾਬ ਦੇ ਇਤਿਹਾਸਕ ਖੂਨੀ-ਪੱਤ੍ਰੇ, ਚਮਕਣ ਤਾਰੇ, ਚੋਣਵੀਆਂ ਪੰਜਾਬੀ ਵਾਰਾਂ, ਹਰੀ ਸਿੰਘ ਨਲਵਾ: ਖਾਲਸਾ ਜੀ ਦਾ ਚੈਂਪੀਅਨ, ਮੇਰੀਆਂ ਢਾਡੀ ਵਾਰਾਂ, ਨਵੇਂ ਨਿਸ਼ਾਨੇ, ਸੁੱਖ ਸਤਿਗੁਰ ਸ਼ਰਨੀ, ਗਾਉਂਦੇ ਜੋਗੀ, ਬੀਰਤਾ ਦਾ ਚਾਨਣ ਆਦਿ ਪੁਸਤਕਾਂ ਵਿਚ ਇਕੱਤਰ ਕੀਤੇ ਗਏ

*ਰਿਸਰਚ ਸਕਾਲਰ , ਸਿੱਖ ਇਤਿਹਾਸ ਰਿਸਰਚ ਬੋਰਡ, ਸ੍ਰੀ ਅੰਮ੍ਰਿਤਸਰ। ਮੋ: +੯੧੯੯੧੪੮-੩੧੯੩੧

ਹਨ। ਇਸ ਤੋਂ ਬਿਨਾ ਕੁਝ ਕੁ ਕਵਿਤਾਵਾਂ ਤੇ ਵਾਰਾਂ ਅਣਛਪੀਆਂ ਸਨ, ਜਿਨ੍ਹਾਂ ਨੂੰ ਪ੍ਰਕਾਸ਼ਿਤ ਕਰਨ ਦਾ ਸ਼ਲਾਘਾਯੋਗ ਕਾਰਜ ਕੀਤਾ ਗਿਆ ਹੈ। ਇਸ ਪੁਸਤਕ ਦੀ ਵਿਸ਼ੇਸ਼ਤਾ ਹੈ ਕਿ ਇਸ ਵਿਚ ਮਹਾਨ ਜਰਨੈਲ ਭਾਈ ਹਰੀ ਸਿੰਘ ਨਲਵਾ ਦੀ ਸ਼ਖ਼ਸੀਅਤ, ਜੀਵਨ, ਬਹਾਦਰੀ ਭਰੇ ਕਾਰਨਾਮਿਆਂ ਬਾਰੇ ਵਾਰਾਂ, ਜੰਗਨਾਮੇ ਅਤੇ ਕਵਿਤਾਵਾਂ ਇੱਕੋ ਥਾਂ ਹੀ ਪ੍ਰਾਪਤ ਹੋ ਜਾਂਦੀਆਂ ਹਨ।

ਇਨ੍ਹਾਂ ਰਚਨਾਵਾਂ ਨੂੰ ਮੁੱਖ ਤੌਰ 'ਤੇ ਚਾਰ ਭਾਗਾਂ ਵਿਚ ਵੰਡਿਆ ਗਿਆ ਹੈ: ਸਿੱਖ ਰਾਜ, ਸ. ਹਰੀ ਸਿੰਘ ਨਲਵਾ ਦਾ ਚਰਿੱਤਰ, ਸ. ਹਰੀ ਸਿੰਘ ਨਲਵਾ ਦੀਆਂ ਮੁਹਿੰਮਾਂ ਤੇ ਸ. ਹਰੀ ਸਿੰਘ ਨਲਵਾ ਦਾ ਵੀਰਤਾ ਪੂਰਨ ਅੰਤ। ਇਹ ਕਾਵਿ ਰਚਨਾਵਾਂ ਹਰੀ ਸਿੰਘ ਨਲਵਾ ਨੂੰ ਸ਼ਰਧਾਂਜਲੀ ਭੇਟ ਕਰਦੀਆਂ ਹੋਈਆਂ, ਉਨ੍ਹਾਂ ਦੇ ਸ਼ਖ਼ਸੀ ਗੁਣਾਂ, ਇਤਿਹਾਸਿਕ ਚਰਿੱਤਰ, ਮਹਾਰਾਜਾ ਰਣਜੀਤ ਸਿੰਘ ਪ੍ਰਤੀ ਨਿਸ਼ਠਾ, ਸਿੱਖ ਰਾਜ ਦੇ ਵਿਸਥਾਰ, ਲੋਕ ਹਿੱਤਕਾਰੀ ਰਾਜ ਪ੍ਰਬੰਧ, ਸਮਕਾਲੀ ਪ੍ਰਸਥਿਤੀਆਂ, ਸਮਕਾਲੀ ਕੂਟਲ ਨੀਤੀਆਂ ਆਦਿ ਦਾ ਬਾਖ਼ੂਬੀ ਵਰਣਨ ਕਰਦੀਆਂ ਹਨ। ਇਹ ਕਾਵਿ ਰਚਨਾਵਾਂ ਇਤਿਹਾਸਕ, ਸਿੱਖਿਆਤਮਕ, ਲੋਕਧਾਰਾਈ, ਰਾਜਨੀਤਿਕ, ਧਾਰਮਿਕ, ਮਨੋਵਿਗਿਆਨਕ ਤੇ ਦਾਰਸ਼ਨਿਕ ਪਰਿਪੇਖ ਨੂੰ ਦ੍ਰਿਸ਼ਟਮਾਨ ਕਰਕੇ ਹਰੀ ਸਿੰਘ ਨਲਵਾ ਦੇ ਵਿਵਹਾਰਕ ਅਤੇ ਅਟੱਲ ਸੱਚਾਈ ਦੇ ਭੇਦ ਨੂੰ ਉਜਾਗਰ ਕਰਦੀਆਂ ਹਨ। ਇੰਵ ਇਨ੍ਹਾਂ ਕਾਵਿ-ਰਚਨਾਵਾਂ ਵਿਚ ਸ਼ਾਇਰਾਂ ਨੇ ਆਪੋ-ਆਪਣੀਆਂ ਨਾਇਕਤਵ-ਕੇਂਦ੍ਰਿਤ ਇਤਿਹਾਸਿਕ ਆਧਾਰਾਂ 'ਤੇ ਕਲਾਤਮਿਕ ਚਰਿੱਤਰ ਵਾਲੀਆਂ ਸਰਦਾਰ ਨਲਵਾ ਦੀਆਂ ਭੂਮਿਕਾਵਾਂ ਉਜਾਗਰ ਕੀਤੀਆਂ ਹਨ ਅਤੇ ਧੁਰੇ ਦੇ ਦੁਆਲੇ ਪਰਿਕਰਮਾ ਕਰਦਿਆਂ ਸਰਦਾਰ ਹਰੀ ਸਿੰਘ ਨਲਵਾ ਨੂੰ ਆਦਰਸ਼ਕ ਨਾਇਕ ਦੇ ਰੂਪ ਵਿਚ ਪ੍ਰਗਟ ਕੀਤਾ ਹੈ। ਆਪਣੇ ਯਤਨ ਵਿਚ ਸਫ਼ਲ ਵੀ ਰਹੇ ਹਨ। ਸਿੱਖ ਸੂਰਬੀਰਾਂ ਦੀ ਪ੍ਰਸੰਸਾ ਕਰਦੇ ਸੰਪਾਦਕ ਲਿਖਦੇ ਹਨ ਕਿ, "ਸਿੱਖਾਂ ਦਾ ਬਹਾਦਰੀ ਵਿਚ ਕੋਈ ਸਾਨੀ ਨਹੀਂ ਤੇ ਇਨ੍ਹਾਂ ਦਾ ਖਾਲਸਾ ਚਰਿੱਤਰ ਹੀ ਇਨ੍ਹਾਂ ਦੀ ਪਛਾਣ ਹੈ ਪਰ ਡੋਗਰਿਆਂ ਨੇ ਸਿੱਖ ਰਾਜ ਦੇ ਪਤਨ ਵਿਚ ਬਹੁਤ ਵੱਡਾ ਹਿੱਸਾ ਪਾਇਆ। ਇਉਂ ਇਹ ਸਾਰੀਆਂ ਰਚਨਾਵਾਂ ਸਿੱਖਾਂ ਦੇ ਇਸ ਜਰਨੈਲ ਦੀ ਸ਼ਖ਼ਸੀਅਤ, ਸੋਚ, ਵਫ਼ਾਦਾਰੀ, ਯੋਜਨਾਬੰਦੀ ਦੇ ਮਾਨਵੀ ਦ੍ਰਿਸ਼ਟੀਕੋਣ ਤੇ ਵਿਸ਼ਵ ਦ੍ਰਿਸ਼ਟੀਕੋਣ ਨੂੰ ਵੀ ਅੰਗ-ਸੰਗ ਰੱਖਦੀਆਂ ਹਨ।"

ਸਮੁੱਚੇ ਰੂਪ ਵਿਚ ਇਹ ਪੁਸਤਕ ਸਿੱਖ ਰਾਜ ਦੇ ਵਿਸਥਾਰ, ਸਮਕਾਲੀ ਕੂਟਲ ਨੀਤੀਆਂ ਆਦਿ ਦਾ ਵਰਣਨ ਕਰਦੀ ਹੋਈ ਸਰਦਾਰ ਹਰੀ ਸਿੰਘ ਨਲਵਾ ਦੀ ਜੀਵਨ ਭਰ ਦੀ ਸੇਵਾ ਨੂੰ ਪੁਨਰ-ਸੁਰਜੀਤ ਕਰਦੀ ਹੈ। ਇਸ ਪੁਸਤਕ ਤੋਂ ਇਤਿਹਾਸ ਅਤੇ ਸਾਹਿਤ ਦੇ ਪਾਠਕ ਭਰਪੂਰ ਲਾਹਾ ਲੈ ਸਕਦੇ ਹਨ।

■




# ਪੁਸਤਕ ਸਮੀਖਿਆ

ਪੁਸਤਕ : ਗੁਰਬਿਲਾਸ ਪਾਤਿਸਾਹੀ ਦਸਮੀ
(ਕ੍ਰਿਤ ਭਾਈ ਸੁਖਾ ਸਿੰਘ) ਸੰਪਾਦਨ ਅਤੇ ਪਾਠ-ਮੂਲਕ ਅਧਿਐਨ
ISBN 978-81-7770-206-4
ਸੰਪਾਦਕ : ਡਾ. ਮਨਵਿੰਦਰ ਸਿੰਘ
ਪ੍ਰਕਾਸ਼ਕ : ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ
ਸਾਲ : ੨੦੧੯
ਪੰਨੇ : ੫੦੫
ਕੀਮਤ : ੬੫੦/-

੧੮ਵੀਂ ਸਦੀ ਵਿਚ ਰਚਿਤ ਇਹ ਇਕ ਅਹਿਮ ਇਤਿਹਾਸਿਕ ਦਸਤਾਵੇਜ਼ ਹੈ, ਜਿਸ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਚਰਿੱਤਰ ਨੂੰ ਵਿਸਤਰਿਤ ਢੰਗ ਨਾਲ ਕਾਵਿ-ਮਈ ਸ਼ੈਲੀ ਵਿਚ ਚਿਤਰਿਆ ਗਿਆ ਹੈ। ਜਿੱਥੇ ਇਹ ਰਚਨਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨਾਲ ਸੰਬੰਧਿਤ ਘਟਨਾਵਾਂ ਦਾ ਅਹਿਮ ਸ੍ਰੋਤ ਹੈ, ਉੱਥੇ ਨਾਲ ਹੀ ੧੮ਵੀਂ ਸਦੀ ਦੇ ਰਾਜਨੀਤਕ, ਸਮਾਜਿਕ ਅਤੇ ਧਾਰਮਿਕ ਹਾਲਾਤਾਂ ਨੂੰ ਦਰਸਾਉਣ ਵਾਲਾ ਅਹਿਮ ਦਸਤਾਵੇਜ਼ ਵੀ ਹੈ। ਜਿਸ ਵਿਚ ਬਾਦਸ਼ਾਹਾਂ ਦੇ ਕਿਰਦਾਰ, ਉਨ੍ਹਾਂ ਦੇ ਰਾਜ ਦੇ ਵਿਸਥਾਰ ਅਤੇ ਨਿਘਾਰ ਦੇ ਇਸ਼ਾਰੇ ਵੀ ਮਿਲਦੇ ਹਨ। ਇਸ ਦੇ ਨਾਲ ਹੀ ਆਮ ਲੋਕਾਂ (ਪਰਜਾ) ਦੇ ਹਾਲਾਤ ਅਤੇ ਰਹਿਣ- ਸਹਿਣ ਦੇ ਨਾਲ-ਨਾਲ ਉਨ੍ਹਾਂ ਦੇ ਸ਼ੋਸ਼ਣ ਦਾ ਜ਼ਿਕਰ ਵੀ ਇਸ ਰਚਨਾ ਵਿਚ ਬਾਖੂਬੀ ਮਿਲ ਜਾਂਦਾ ਹੈ। ਇਸੇ ਪ੍ਰਕਾਰ ਹੀ ਧਾਰਮਿਕ ਅਕੀਦਿਆਂ ਨੂੰ ਕਿਵੇਂ ਕਾਜ਼ੀ, ਮੁਲਾਂ, ਪੁਰੋਹਿਤ ਅਤੇ ਬ੍ਰਾਹਮਣ ਆਪਣੇ ਮਾਨਸਿਕ ਝੁਕਾਵਾਂ ਲਈ ਵਰਤ ਰਹੇ ਸਨ, ਇਸ ਦੇ ਇਸ਼ਾਰੇ ਵੀ ਇਸ ਰਚਨਾ ਦਾ ਅਹਿਮ ਹਿੱਸਾ ਹਨ। ਇਸ ਗ੍ਰੰਥ ਦੀ ਭਾਸ਼ਾ ਬ੍ਰਜ ਹੈ। ਇਕੱਤੀ ਅਧਿਆਵਾਂ ਵਿਚ ਵਿਭਾਜਿਤ ਇਸ ਰਚਨਾ ਨੂੰ ਸੰਪਾਦਨ ਕਰਦੇ ਸਮੇਂ ਡਾ. ਮਨਵਿੰਦਰ ਸਿੰਘ ਨੇ ਕਈ ਅਹਿਮ ਨੁਕਤਿਆਂ ਵੱਲ ਵੀ ਇਸ਼ਾਰਾ ਕੀਤਾ ਹੈ, ਜਿਸ ਵਿਚ ਗੁਰਮਤਿ ਦੇ ਸਿਧਾਂਤਾਂ ਨੂੰ ਸ਼੍ਰੋਮਣੀ ਸਥਾਨ ਦਿੰਦੇ ਹੋਏ ਪੁਸਤਕ ਦੀ ਮਹੱਤਤਾ ਦਰਸਾਈ ਗਈ ਹੈ। ਸੰਪਾਦਨਾ ਕਰਦੇ ਸਮੇਂ ਡਾ. ਮਨਵਿੰਦਰ ਸਿੰਘ ਨੇ ਇਸ ਕ੍ਰਿਤ ਨਾਲ ਸੰਬੰਧਿਤ ਪਹਿਲਾਂ ਹੋ ਚੁੱਕੇ ਖੋਜ-ਕਾਰਜ ਦਾ ਸਰਵੇਖਣ ਵੀ ਕੀਤਾ ਹੈ। ਇਸ ਦੇ ਨਾਲ ਹੀ ਲੇਖਕ, ਰਚਨਾ-ਕਾਲ ਅਤੇ ਰਚਨਾ ਸਥਾਨ, ਸਮਕਾਲੀਨ ਪ੍ਰਸਥਿਤੀਆਂ, ਗੁਰਬਿਲਾਸ ਦੀ ਇਤਿਹਾਸਿਕਤਾ ਦਾ ਵੀ ਜ਼ਿਕਰ ਕੀਤਾ ਗਿਆ ਹੈ। ਇਸੇ ਪ੍ਰਕਾਰ ਹੀ ਇਸ ਅਹਿਮ ਰਚਨਾ ਦੇ ਪ੍ਰਾਪਤ ਹੱਥ-ਲਿਖਿਤ ਖਰੜਿਆਂ ਦਾ ਵੇਰਵਾ, ਸੰਪਾਦਨ ਵਿਧੀ ਅਤੇ ਹੱਥ-ਲਿਖਿਤ ਖਰੜਿਆਂ ਦੀ ਫੋਟੋ ਕਾਪੀ ਵੀ ਇਸ ਪੁਸਤਕ ਵਿਚ ਲਗਾਈ ਗਈ ਹੈ। ਇਸ ਤੋਂ ਉਪਰੰਤ ਗੁਰਬਿਲਾਸ ਪਾਤਿਸਾਹੀ ਦਸਮੀ ਦਾ ਮੂਲ-ਪਾਠ ਜਿਸ ਦੇ ਕਿ ਇਕੱਤੀ ਅਧਿਆਇ

ਹਨ, ਦਿੱਤਾ ਗਿਆ ਹੈ। ਮੂਲ ਪਾਠ ਦੇ ਬਾਅਦ ਨਾਮਾਵਲੀ, ਸਥਾਨਾਵਲੀ, ਅਰਥਾਵਲੀ, ਪੁਸਤਕਾਵਲੀ, ਇੰਡੈਕਸ ਅਤੇ ਸੰਮਤਾਵਲੀ ਵੀ ਲਗਾਈ ਗਈ ਹੈ। ਇਸ ਪੁਸਤਕ ਵਿਚ ਡਾ. ਸਾਹਿਬ ਨੇ ਪੂਰਵ-ਵਰਤੀ ਖੋਜ ਦੇ ਸਰਵੇਖਣ ਦੌਰਾਨ, ਪਹਿਲਾਂ ਪ੍ਰਕਾਸ਼ਿਤ ਗੁਰਬਿਲਾਸਾਂ ਦਾ ਜਿੱਥੇ ਜ਼ਿਕਰ ਕੀਤਾ ਹੈ, ਉੱਥੇ ਨਾਲ ਹੀ ਉਨ੍ਹਾਂ ਸੰਪਾਦਿਤ ਪੁਸਤਕਾਂ ਵਿਚ ਰਹਿ ਗਈਆਂ ਊਣਤਾਈਆਂ ਦਾ ਹਵਾਲਾ ਵੀ ਦਿੱਤਾ ਹੈ। ਜਿਸ ਲਈ ਉਨ੍ਹਾਂ ਨੇ ਪਹਿਲਾਂ ਸੰਪਾਦਿਤ ਦਸਤਾਵੇਜ਼ਾਂ ਦੇ ਆਧਾਰ ਸ੍ਰੋਤਾਂ ਦੇ ਮੂਲ ਪਾਠ ਨਾਲ ਮਿਲਾਨ ਕਰਦੇ ਹੋਏ, ਪਹਿਲਾਂ ਹੋ ਚੁੱਕੇ ਕਾਰਜ ਦੀ ਸੀਮਾਂ ਵੀ ਨਿਰਧਾਰਿਤ ਕੀਤੀ ਹੈ। ਜਿਸ ਤਹਿਤ ਇਸ ਪੁਸਤਕ ਵਿਚ ਮੂਲ ਆਧਾਰ ਪਾਠ ਅਤੇ ਸੰਪਾਦਿਤ ਪਾਠ ਦੇ ਹਵਾਲੇ ਵੀ ਦਿੱਤੇ ਹਨ, ਤਾਂ ਕਿ ਪਾਠਕ ਨੂੰ ਕਿਸੇ ਕਿਸਮ ਦਾ ਭੁਲੇਖਾ ਨਾ ਰਹਿ ਜਾਵੇ। ਉਦਾਹਰਨ ਲਈ ਅਸੀਂ ਦੇਖ ਸਕਦੇ ਹਾਂ-

ਭਾਸ਼ਾ ਵਿਭਾਗ ਪੰਜਾਬ ਵੱਲੋਂ ੧੯੮੯ ਈ. ਵਿਚ ਪ੍ਰਕਾਸ਼ਿਤ ਹੱਥਲੀ ਪੁਸਤਕ ਵਿਚਲਾ ਸੰਪਾਦਿਤ ਪਾਠ ਜਿਸਦੇ ਸੰਪਾਦਕ ਗੁਰਸ਼ਰਨ ਕੌਰ ਜੱਗੀ ਸਨ-

ਤੇਗ ਬਹਾਦਰ ਜੂ ਸਿਰਤਾਜਾ। (੧/੮੬)

ਤੇਗ ਬਹਾਦਰ ਜੂ ਸਿਰਿ ਤਾਜਾ। (੧/੮੬)

ਦੂਸਰੇ ਅਧਿਆਇ ਵਿਚ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦਾ ਤੀਰਥਾਂ 'ਤੇ ਜਾਣ ਦਾ ਜ਼ਿਕਰ ਅਤੇ ਰਾਜਾ ਹਰੀਚੰਦ ਦੇ ਬਾਰੇ ਵੀ ਜਾਣਕਾਰੀ ਉਪਲਬਧ ਹੁੰਦੀ ਹੈ। ਇਸ ਦੇ ਨਾਲ ਹੀ ਰਾਜਾ ਮਾਨ ਸਿੰਘ ਦੇ ਆਸਾਮ ਦੇਸ਼ ਜਾਣ ਦਾ ਵੀ ਜ਼ਿਕਰ ਮਿਲਦਾ ਹੈ। ਤੀਸਰੇ ਅਧਿਆਇ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਜਨਮ, ਬਚਪਨ ਨਾਲ ਸੰਬੰਧਿਤ ਸਾਖੀਆਂ ਪ੍ਰਾਪਤ ਹੁੰਦੀਆਂ ਹਨ। ਚੌਥੇ ਅਧਿਆਇ ਵਿਚ ਦਸਮ ਗੁਰੂ ਜੀ ਦਾ ਪਟਨੇ ਤੋਂ ਚੱਲ ਕੇ ਅਨੰਦਪੁਰ ਸਾਹਿਬ ਪਹੁੰਚਣ ਦੀਆਂ ਘਟਨਾਵਾਂ ਨੂੰ ਅੰਕਿਤ ਕੀਤਾ ਗਿਆ ਹੈ। ਪੰਜਵੇਂ ਅਧਿਆਇ ਵਿਚ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਸ਼ਹੀਦੀ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਗੁਰਿਆਈ ਸੌਂਪਣ ਦਾ ਵਿਸਥਾਰ ਸਹਿਤ ਜ਼ਿਕਰ ਪ੍ਰਾਪਤ ਹੁੰਦਾ ਹੈ। ਇਸ ਦੇ ਨਾਲ ਹੀ ਭਾਈ ਜੈਤਾ ਜੀ ਦਾ ਪ੍ਰਸੰਗ ਵੀ ਅੰਕਿਤ ਹੈ ਜਿਸ ਵਿਚ ਉਹ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦਾ ਸੀਸ ਦਿੱਲੀ ਤੋਂ ਅਨੰਦਪੁਰ ਸਾਹਿਬ ਲੈ ਕੇ ਆਉਂਦੇ ਹਨ। ਛੇਵੇਂ ਅਧਿਆਇ ਵਿਚ ਪਹਾੜੀ ਰਾਜਿਆਂ ਦੀ ਮਾਨਸਿਕ ਹਾਲਤ ਨੂੰ ਬਿਆਨ ਕੀਤਾ ਹੈ, ਕਿ ਕਿਸ ਪ੍ਰਕਾਰ ਉਹ ਗੁਰੂ ਜੀ ਦੀ ਵਧ ਰਹੀ ਪ੍ਰਤਿਸ਼ਠਾ ਤੋਂ ਭੈਭੀਤ ਹੋ ਰਹੇ ਸਨ। ਇਸੇ ਮਾਨਸਿਕ ਕਸ਼ਮਕਸ਼ ਵਿਚ ਉਹ ਗੁਰੂ ਜੀ ਖ਼ਿਲਾਫ ਇਕੱਤਰ ਹੋ ਗਏ ਸਨ। ਇਸ ਰਚਨਾ ਵਿਚ ਭੰਗਾਣੀ ਦੇ ਯੁੱਧ ਦੀ ਗਾਥਾ ਨੂੰ ਵੀ ਵਿਸਥਾਰ ਨਾਲ ਦਰਸਾਇਆ ਗਿਆ ਹੈ। ਇਸ ਪ੍ਰਕਾਰ ਹੀ ਸਾਰੇ ਅਧਿਆਇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਨਾਲ ਸੰਬੰਧਿਤ ਅਹਿਮ ਘਟਨਾਵਾਂ ਨੂੰ ਵਿਸਥਾਰ-ਪੂਰਵਕ ਪੇਸ਼ ਕਰਦੇ ਹਨ। ਤੀਹਵੇਂ ਅਤੇ ਇਕੱਤੀਵੇਂ ਅਧਿਆਇ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ-ਜੋਤਿ ਸਮਾਉਣ ਦਾ ਜ਼ਿਕਰ, ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਗੁਰਿਆਈ, ਗ੍ਰੰਥ ਅਤੇ ਪੰਥ ਤੋਂ ਅਗਵਾਈ ਪ੍ਰਾਪਤ ਕਰਨ ਦੇ ਆਦੇਸ਼ਾਂ ਨੂੰ ਵਿਸਥਾਰ ਸਹਿਤ ਲਿਖਿਆ ਪ੍ਰਾਪਤ ਹੁੰਦਾ ਹੈ।

ਇਸ ਦੇ ਨਾਲ ਹੀ ਇਸ ਰਚਨਾ ਵਿਚ ਸ੍ਰੀ ਗੁਰੂ ਹਰਗੋਬਿੰਦ ਸਾਹਿਬ, ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਅਤੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਜੀਵਨ ਨਾਲ ਸੰਬੰਧਿਤ ਘਟਨਾਵਾਂ ਪ੍ਰਾਪਤ ਹੁੰਦੀਆਂ ਹਨ। ਮੂਲ-ਪਾਠ ਵਿਚ ਔਖੇ ਸ਼ਬਦਾਂ ਦੇ ਅਰਥ ਦਿੱਤੇ ਗਏ ਹਨ। ਇਸ ਦੇ ਨਾਲ ਹੀ ਸੰਪਾਦਕ ਨੇ 'ਗੁਰਬਿਲਾਸ ਪਾਤਿਸਾਹੀ ਦਸਮੀ' ਦੇ ਵਿਭਿੰਨ ਹੱਥ-ਲਿਖਿਤ ਖਰੜਿਆਂ ਦੇ ਮਿਲਾਨ ਦੌਰਾਨ ਪਾਠ-ਭੇਦ ਬਾਰੇ ਵੀ ਫੁਟ-ਨੋਟਾਂ ਵਿਚ ਜਾਣਕਾਰੀ ਦੇ ਦਿੱਤੀ ਹੈ। ਇਸੇ ਪ੍ਰਕਾਰ ਹੀ ਪਾਠ ਵਿਚ ਜਿੱਥੇ ਵੀ ਵਿਚਾਰਾਂ ਦੇ ਮਤਭੇਦ (ਭਾਵ ਜੋ ਵਿਚਾਰ ਗੁਰਮਤਿ ਅਨੁਸਾਰੀ ਨਹੀਂ ਲਗਦੇ) ਸਨ, ਉਨ੍ਹਾਂ ਲਈ ਵੀ ਸੰਪਾਦਕ ਨੇ ਹੇਠਾਂ ਫੁਟ-ਨੋਟ ਵਿਚ ਦਲੀਲ ਸਹਿਤ ਆਪਣੇ ਵਿਚਾਰ ਦਿੱਤੇ ਹਨ। ਸੰਪਾਦਨ ਕਰਨ ਸਮੇਂ ਸੰਪਾਦਕ ਨੇ ਲੱਗਭਗ ਸੋਲਾਂ ਹੱਥ-ਲਿਖਿਤ ਖਰੜਿਆਂ ਦਾ ਅਧਿਐਨ ਕੀਤਾ ਹੈ। ਇਹ ਖੋਜ-ਕਾਰਜ ਕਰਦਿਆਂ ਸੰਪਾਦਕ ਦੀ ਚੇਤਨਾ ਲਗਾਤਾਰ ਇਤਿਹਾਸਿਕ ਤੱਥਾਂ ਦੀ ਨੇੜਤਾ ਵਿਚ, ਮੂਲ ਪਾਠ ਦੀ ਸਭ ਤੋਂ ਪੁਰਾਤਨ ਪ੍ਰਤੀ (ਖਰੜੇ) ਨੂੰ ਭਾਲਣ ਲਈ ਕਾਰਜਸ਼ੀਲ ਰਹੀ ਹੈ। ਇਸ ਪਿੱਛੇ ਉਨ੍ਹਾਂ ਦਾ ਮੂਲ ਪ੍ਰਯੋਜਨ ਰਚਨਾ ਦਾ ਸ਼ੁੱਧ ਅਤੇ ਪ੍ਰਮਾਣੀਕ ਪਾਠ ਪਾਠਕਾਂ ਨੂੰ ਮੁਹੱਈਆ ਕਰਵਾਉਣ ਦਾ ਹੀ ਰਿਹਾ ਹੈ। ਉਨ੍ਹਾਂ ਦੇ ਆਪਣੇ ਸ਼ਬਦਾਂ ਵਿਚ "ਭਾਈ ਸੁੱਖਾ ਸਿੰਘ ਰਚਿਤ 'ਗੁਰਬਿਲਾਸ ਪਾਤਿਸਾਹੀ ਦਸਮੀ' ਦੇ ਸ਼ੁੱਧ ਪਾਠ ਤੋਂ ਪਾਠਕ ਅਜੇ ਤਕ ਵਾਂਝੇ ਸਨ। ਨਿਰਸੰਦੇਹ ਇਸ ਤੋਂ ਪਹਿਲਾਂ ਇਸ ਰਚਨਾ ਨੂੰ ਪਾਠਕਾਂ ਤਕ ਪਹੁੰਚਾਉਣ ਦੇ ਤਿੰਨ ਵਾਰੀ ਯਤਨ ਹੋ ਚੁੱਕੇ ਹਨ ਪਰੰਤੂ ਉਨ੍ਹਾਂ ਤਿੰਨਾਂ ਯਤਨਾਂ ਵਿਚ ਹੀ ਸੰਪਾਦਕਾਂ ਵੱਲੋਂ ਸੰਪਾਦਨ ਕਾਰਜ ਦੇ ਮੁੱਢਲੇ ਨਿਯਮਾਂ ਦਾ ਵਿਗਿਆਨਕ ਢੰਗ ਨਾਲ ਪਾਲਣ ਨਾ ਕਰਨ ਕਾਰਨ ਅਤੇ ਮੂਲ-ਪਾਠ ਦੀ ਸੰਜੋਗਾਤਮਕ ਲਿਪੀ ਦਾ ਠੀਕ ਪ੍ਰਸੰਗਾਂ ਵਿਚ ਪਦ-ਛੇਦ ਨਾ ਕਰਨ ਕਰਕੇ ਇਨ੍ਹਾਂ ਵਿਚ ਗੰਭੀਰ ਤਰੁੱਟੀਆਂ ਪਾਈਆਂ ਜਾਂਦੀਆਂ ਸਨ। ਵਿਚਾਰ ਅਧੀਨ ਇਸ ਖੋਜ-ਕਾਰਜ ਵਿਚ ਪ੍ਰਮਾਣਿਕ ਪਾਠ ਦਾ ਆਧਾਰ ਵੱਖ-ਵੱਖ ਯੂਨੀਵਰਸਿਟੀਆਂ, ਵਿੱਦਿਅਕ ਸੰਸਥਾਵਾਂ ਅਤੇ ਵਿਦਵਾਨਾਂ ਦੀਆਂ ਨਿੱਜੀ ਲਾਇਬ੍ਰੇਰੀਆਂ ਵਿਚ ਪ੍ਰਾਪਤ ਹੁੰਦੇ ਇਸ ਰਚਨਾ ਦੇ ੧੬ ਹੱਥ-ਲਿਖਿਤ ਖਰੜਿਆਂ ਦਾ ਅਧਿਐਨ ਬਣਿਆ ਹੈ। ਇਸ ਅਧਿਐਨ ਕਾਰਜ ਸਮੇਂ ਸਭ ਤੋਂ ਪੁਰਾਤਨ ਤਿੰਨ ਮਿਤੀ-ਬਧ ਖਰੜੇ ਨਿਸਚਤ ਕੀਤੇ ਜਾਣ ਉਪਰੰਤ ਇਨ੍ਹਾਂ ਦੇ ਤੁਲਨਾਤਮਿਕ ਅਧਿਐਨ ਦੁਆਰਾ ਇਹ ਸ਼ੁੱਧ ਪਾਠ ਤਿਆਰ ਕੀਤਾ ਗਿਆ ਹੈ।" ਸਾਰ ਰੂਪ ਵਿਚ ਇਹ ਕਿਹਾ ਜਾ ਸਕਦਾ ਹੈ ਕਿ ਸੁਖਾ ਸਿੰਘ ਦੁਆਰਾ ਰਚਿਤ ਅਤੇ ਡਾ. ਮਨਵਿੰਦਰ ਸਿੰਘ ਦੇ ਯਤਨ ਸਦਕਾ ਪ੍ਰਕਾਸ਼ਿਤ ਹਥਲੀ ਪੁਸਤਕ, ਗੁਰੂ ਇਤਿਹਾਸ ਅਤੇ ਸਿੱਖ ਇਤਿਹਾਸ ਨੂੰ ਪੇਸ਼ ਕਰਦੀ ਇਕ ਅਹਿਮ ਰਚਨਾ ਹੈ। ਸਿੱਖ-ਇਤਿਹਾਸਕਾਰੀ ਉਸਾਰਨ ਹਿੱਤ ਇਹ ਪੁਸਤਕ ਇਕ ਪ੍ਰਮੁੱਖ ਸ੍ਰੋਤ ਵਜੋਂ ਭੂਮਿਕਾ ਨਿਭਾ ਸਕਦੀ ਹੈ, ਕਿਉਂਕਿ ਇਸ ਰਚਨਾ ਵਿਚ ਸਿੱਖ ਇਤਿਹਾਸਿਕ ਦ੍ਰਿਸ਼ਟੀ ਦੇ ਲੱਛਣ ਵਿਦਮਾਨ ਹਨ। ਆਸ ਹੈ, ਇਹ ਸੰਪਾਦਨ ਗੁਣੀ-ਜਨਾਂ ਅਤੇ ਚਿੰਤਕਾਂ ਲਈ ਇਕ ਅਹਿਮ-ਕਾਰਜ ਸਾਬਿਤ ਹੋਵੇਗਾ।

*-ਡਾ. ਜੋਗਿੰਦਰ ਸਿੰਘ*

*ਮੋ: +੯੧੯੮੭੬੫-੫੮੨੧੬* ■

*ਕਿਸ਼ਤ ਤੀਜੀ*

# ਜੰਗਨਾਮਾ
## (ਦੂਸਰਾ ਸਿੱਖ-ਅੰਗਰੇਜ਼ ਯੁੱਧ)

*-ਲੈਫ. ਪਰਸ਼ੋਤਮ ਸਿੰਘ ਲੱਲੀ**

**੨੧**

*ਦੀਨਾ ਨਾਥ ਦੀਵਾਨ ਵੀ ਵਿਚ ਕੌਂਸਲ,*
*ਨੂਰ ਦੀਨ ਵੀ ਕੌਂਸਲ ਦੇ ਨਾਲ ਹੈ ਜੀ।*
*ਕੌਂਸਲ ਸੀ ਇਹ ਨਿਰਾ ਵਖਾਵਾ ਯਾਰੋ,*
*ਹੈਨਰੀ ਲਾਰੰਸ ਦਾ ਇਹ ਕਮਾਲ ਹੈ ਜੀ।*
*ਸਾਰੇ ਸਰਦਾਰ ਤਾਂ ਮੋਮ ਦੇ ਹੈਨ ਪੁਤਲੇ,*
*ਹੈਨਰੀ ਲਾਰੰਸ ਦਾ ਇਹ ਖਿਆਲ ਹੈ ਜੀ।*
*ਉਹ ਸੀ ਕਰਦਾ ਲੱਲੀਆ ਮਨ ਮਰਜੀ,*
*ਪੂਰੇ ਪੰਜਾਬ ਵਿਚ ਉਹਦਾ ਜਲਾਲ ਹੈ ਜੀ।*

**੨੨**

*ਇੱਕ ਇਸਤਰੀ ਸੀ ਜਿਸਦਾ ਨਾਂ ਪਰੇਮਾ,*
*ਜਿੰਦਾਂ ਨਾਲ ਸੀ ਉਸਦੀ ਬਹੁਤ ਯਾਰੀ।*
*ਬਹੁਤ ਚਲਾਕ ਸੀ ਉਹ ਇਸਤਰੀ ਯਾਰੋ,*
*ਗੋਦਾਂ ਰਾਣੀ ਨਾਲ ਗੁੰਦਦੀ ਟੂਣੇਹਾਰੀ।*
*ਲਾਰੰਸ ਆਖਿਆ ਰਾਣੀ ਦੇ ਨਾਲ ਮਿਲਕੇ,*
*ਉਸਨੂੰ ਮਾਰਨ ਦੀ ਕਰਦੀ ਹੈ ਇਹ ਤਿਆਰੀ।*
*ਠਾਣੇ ਵਿਚ ਜਦ ਉਸਦੀ ਹੋਈ ਪੁੱਛਗਿੱਛ,*
*ਲੱਲੀ ਦੇ ਦਿੱਤੀ ਉਸ ਸਭ ਜਾਣਕਾਰੀ।*

**੨੩**

*ਕਹਿੰਦੀ ਕਰ ਦਿਓ ਮੇਰੀ ਜੇ ਜਾਨ ਬਖਸ਼ੀ,*
*ਦੱਸਾਂ ਜਿੰਦਾਂ ਦੀ ਸਭ ਮੈਂ ਦਸਤਕਾਰੀ।*
*ਹੈਨਰੀ ਲਾਰੰਸ ਤੇ ਤੇਜ ਸਿੰਘ ਮਾਰਨੇ ਨੂੰ,*
*ਕਰ ਰੱਖੀ ਹੈ ਜਿੰਦਾਂ ਨੇ ਸਭ ਤਿਆਰੀ।*
*ਜਿਹੜੀ ਅਦਾਲਤ ਵਿਚ ਆਖੋ ਬਿਆਨ ਦੇਵਾਂ,*
*ਮੈਨੂੰ ਜਾਨ ਹੈ ਮੇਰੀ ਜੀ ਬਹੁਤ ਪਿਆਰੀ।*

---

**ਪਿੰਡ ਧੁੱਪਸੜੀ, ਡਾਕ: ਜੀ.ਪੀ.ਟੀ. ਬਟਾਲਾ, ਜ਼ਿਲ੍ਹਾ ਗੁਰਦਾਸਪੁਰ। ਮੋ: +੯੧੯੮੭੬੭-੩੪੦੭੯*

*ਰਾਣੀ ਕੂਕਦੀ ਪਰੇਮਾ ਇਹ ਝੂਠ ਬੋਲੇ,*
*ਲੱਲੀ ਔਰਤ ਇਹ ਬੜੀ ਹੈ ਦੰਭਕਾਰੀ*

**੨੪**

*ਲਾਰੰਸ ਸੁਣੀ ਨਾ ਰਾਣੀ ਦੀ ਗੱਲ ਕੋਈ,*
*ਲਾ ਅਦਾਲਤ ਉਹ ਹੁਕਮ ਸੁਣਾਂਵਦਾ ਈ।*
*ਕਰਾਂ ਰਾਣੀ ਦਾ ਮੈਂ ਬੰਦੋਬਸਤ ਯਾਰੋ,*
*ਇਲਜ਼ਾਮ ਜਿੰਦਾਂ 'ਤੇ ਵੱਡਾ ਉਹ ਲਾਂਵਦਾ ਈ।*
*ਕੈਦ ਰਾਣੀ ਨੂੰ ਉਸ ਤੁਰੰਤ ਕੀਤਾ,*
*ਸ਼ੇਖੂਪੁਰੇ ਦੇ ਕਿਲ੍ਹੇ ਪਹੁੰਚਾਂਵਦਾ ਈ।*
*ਸ਼ੇਰੇ ਪੰਜਾਬ ਦੀ ਇਹ ਮਹਾਰਾਣੀ ਰਾਣੀ,*
*ਲੱਲੀ ਕੈਦ ਦੇ ਵਿਚ ਸੁਟਾਂਵਦਾ ਈ।*

**੨੫**

*ਤੇਰੀ ਮਾਤਾ ਨੇ ਪੁੱਟਿਆ ਰਾਜ ਤੇਰਾ,*
*ਦਲੀਪ ਸਿੰਘ ਨੂੰ ਸਬਕ ਪੜਾਂਵਦਾ ਈ।*
*ਇਸ ਰਾਣੀ ਨੂੰ ਕੱਢੀਏ ਦੇਸ਼ ਵਿੱਚੋਂ,*
*ਏਸ ਗੱਲ 'ਤੇ ਉਸਨੂੰ ਲਾਂਵਦਾ ਈ।*
*ਮਹਾਰਾਜਾ ਤਾਂ ਇਕ ਮਸੂਮ ਬੱਚਾ,*
*ਲਾਰੰਸ ਉਸ ਨੂੰ ਮਗਰ ਲਗਾਂਵਦਾ ਈ।*
*ਸ਼ੇਖੂਪੁਰੇ ਤੋਂ ਜਿੰਦਾਂ ਨੂੰ ਕੈਦ ਕਰਕੇ*
*ਬਨਾਰਸ ਸ਼ਹਿਰ ਉਹ ਲੱਲੀ ਪਹੁੰਚਾਂਵਦਾ ਈ।*

**੨੬**

*ਸਿੱਖ ਸਿਪਾਹੀਆਂ ਨੂੰ ਚੜ੍ਹਿਆ ਬਹੁਤ ਗੁੱਸਾ,*
*ਕੌਣ ਹੁੰਦਾ ਇਹ ਪੁੱਤ ਅੰਗਰੇਜ਼ ਯਾਰੋ।*
*ਸਾਡੀ ਰਾਣੀ ਹੈ ਸਾਡੜੀ ਰਾਜਮਾਤਾ,*
*ਬਨਾਰਸ ਵਿਚ ਫੜ ਕੇ ਦਿੱਤੀ ਭੇਜ ਯਾਰੋ।*
*ਇਹਨੂੰ ਪਤਾ ਨਹੀਂ ਖਾਲਸਾ ਅਜੇ ਜਿਊਂਦਾ,*
*ਇਹਦੀ ਛਾਤੀ ਵਿਚ ਕਰੇਗਾ ਛੇਦ ਯਾਰੋ।*
*ਪਏਗਾ ਖਾਲਸੇ ਨੂੰ ਇਸਦੇ ਨਾਲ ਲੜਨਾ,*
*ਲੱਲੀ ਇਸ ਵਿਚ ਸ਼ੱਕ ਨਾ ਭੇਦ ਯਾਰੋ।*

**ਚਲਦਾ...**

# ਬਾਣੀ ਗੁਰੂ ਗ੍ਰੰਥ ਸਾਹਿਬ ਦੀ

*-ਸ੍ਰੀ ਰਮੇਸ਼ ਬੱਗਾ ਚੋਹਲਾ**

*ਕਰ ਕੇ ਸਭ ਦੂਰ ਵਿਤਕਰੇ ਆਪਸ ਵਿਚ ਜੋੜਦੀ।*
*ਬਾਣੀ ਗੁਰੂ ਗ੍ਰੰਥ ਸਾਹਿਬ ਦੀ ਭਰਮਾਂ ਨੂੰ ਤੋੜਦੀ।*
*ਸਮਝੇ ਜੋ ਕੋਈ ਨਾ ਦੇਖੇ,*
*ਹੁੰਦਾ ਉਹ ਵਿਚ ਭੁਲੇਖੇ,*
*ਆਖਿਰ ਨੂੰ ਹੋਣੇ ਲੇਖੇ, ਕਹਿ ਕੇ ਝੰਜੋੜ ਦੀ।*
*ਬਾਣੀ ਗੁਰੂ ਗ੍ਰੰਥ . . .*
*ਸੇਵਾ ਤੇ ਸਿਮਰਨ ਕਰੀਏ,*
*ਮਾਲਕ ਤੋਂ ਸਦਾ ਹੀ ਡਰੀਏ,*
*ਦੁਖੀਆਂ ਦੀ ਹਾਮੀ ਭਰੀਏ ਇਹੀ ਸਭ ਲੋੜਦੀ।*
*ਬਾਣੀ ਗੁਰੂ ਗ੍ਰੰਥ . . .*
*ਸੁੱਚੀ ਕਰੋ ਕਿਰਤ ਕਮਾਈ,*
*ਇਸ ਵਿਚ ਹੁੰਦੀ ਵਡਿਆਈ,*
*ਤੱਕੀਏ ਨਾ ਚੀਜ਼ ਪਰਾਈ, ਚਾਹੇ ਕਰੋੜ ਦੀ।*
*ਬਾਣੀ ਗੁਰੂ ਗ੍ਰੰਥ . . .*
*ਜਾਤਾਂ ਦੇ ਛੱਡ ਦਿਓ ਝੇੜੇ,*
*ਵਾਧੂ ਨਾ ਕਰੋ ਬਖੇੜੇ,*
*ਕਰਮਾਂ ਨਾਲ ਦੂਰ ਜਾਂ ਨੇੜੇ, ਗੱਲ ਨਿਚੋੜ ਦੀ।*
*ਬਾਣੀ ਗੁਰੂ ਗ੍ਰੰਥ . . .*
*ਭੁੱਲਿਆਂ ਨੂੰ ਰਾਹੇ ਪਾਉਂਦੀ,*
*ਵੈਰੀ ਨੂੰ ਮੀਤ ਬਣਾਉਂਦੀ,*
*ਰੱਬ ਨੂੰ ਜੋ ਕਾਰ ਨਾ ਭਾਉਂਦੀ, ਉਸ ਤੋਂ ਇਹ ਹੋੜ ਦੀ।*
*ਬਾਣੀ ਗੁਰੂ ਗ੍ਰੰਥ . . .*
*ਪੜ੍ਹ ਕੇ ਜੋ ਸੋਚ ਵਿਚਾਰੇ,*
*ਉਸ ਦਾ ਇਹ ਜਨਮ ਸਵਾਰੇ,*
*'ਚੋਹਲੇ' ਦੀ ਕਲਮ ਉਚਾਰੇ, ਉਸ ਨੂੰ ਜੋ ਅਹੁੜਦੀ।*
*ਬਾਣੀ ਗੁਰੂ ਗ੍ਰੰਥ ਸਾਹਿਬ ਦੀ ਆਪਸ ਵਿਚ ਜੋੜਦੀ।*

**੧੩੪੮/੧੭/੧, ਗਲੀ ਨੰ.੮, ਹੈਬੋਵਾਲ ਖੁਰਦ (ਲੁਧਿਆਣਾ) ਮੋ: +੯੧੯੪੬੩੧-੩੨੭੧੯*

# ਸ੍ਰੀ ਗੁਰੂ ਗ੍ਰੰਥ ਸਾਹਿਬ

*-ਡਾ. ਕਸ਼ਮੀਰ ਸਿੰਘ ਨੂਰ**

*ਅਕਾਲ ਪੁਰਖ ਦਾ ਜੋਤ-ਸਰੂਪ ਹੈ ਇਹ,*
*ਓਅੰਕਾਰ ਦਾ ਦੀਦਾਰ ਹੈ ਗੁਰੂ ਗ੍ਰੰਥ ਸਾਹਿਬ।*
*ਇਸ ਦੀਆਂ ਨਿਆਮਤਾਂ ਦਾ ਸ਼ੁਮਾਰ ਬੇਅੰਤ,*
*ਰਹਿਮਤਾਂ ਦਾ ਭੰਡਾਰ ਹੈ ਗੁਰੂ ਗ੍ਰੰਥ ਸਾਹਿਬ।*
*ਇਹਦੇ ਸਹਾਰੇ ਬਿਨਾ ਸਾਡਾ ਜੀਵਨ ਅਧੂਰਾ,*
*ਜੀਵਨ ਦਾ ਆਧਾਰ ਹੈ ਗੁਰੂ ਗ੍ਰੰਥ ਸਾਹਿਬ।*
*ਵਾਹਿਗੁਰੂ ਨਾਮ ਜਹਾਜ਼ ਹੈ ਤਾਰਨ ਵਾਲਾ,*
*ਮੁਕਤੀ ਦਾ ਦੁਆਰ ਹੈ ਗੁਰੂ ਗ੍ਰੰਥ ਸਾਹਿਬ।*
*ਆਪਣੇ ਚਰਨਾਂ 'ਚ ਸਾਨੂੰ ਥਾਂ ਦਿੰਦਾ ਇਹ,*
*ਦਿੰਦਾ ਬਹੁਤ ਪਿਆਰ ਹੈ ਗੁਰੂ ਗ੍ਰੰਥ ਸਾਹਿਬ।*
*ਗੁਰਬਾਣੀ ਪੜ੍ਹੇ-ਸੁਣੇ ਬਿਨਾਂ ਮਨ ਭਟਕੇ,*
*ਵਾਹਿਗੁਰੂ ਦਾ ਦੀਦਾਰ ਹੈ ਗੁਰੂ ਗ੍ਰੰਥ ਸਾਹਿਬ।*
*ਧਨ, ਧੀਆਂ, ਪੁੱਤ ਕਾਰੋਬਾਰ ਸਾਨੂੰ ਬਖ਼ਸ਼ੇ,*
*ਹਾਂ, ਮਿਹਰਾਂ ਦਾ ਭੰਡਾਰ ਹੈ ਗੁਰੂ ਗ੍ਰੰਥ ਸਾਹਿਬ।*
*ਔਖਾ ਵਕਤ ਨਾ ਸਾਡੇ 'ਤੇ ਆਉਣ ਦੇਵੇ,*
*ਸੱਚਾ ਪਰਵਰਦਿਗਾਰ ਹੈ ਗੁਰੂ ਗ੍ਰੰਥ ਸਾਹਿਬ।*
*ਅਲੌਕਿਕ ਪ੍ਰਕਾਸ਼ ਤੇ ਗਿਆਨ ਦਾ ਸਾਗਰ,*
*ਗੁਰਮਤਿ ਦਾ ਮੀਨਾਰ ਹੈ ਗੁਰੂ ਗ੍ਰੰਥ ਸਾਹਿਬ।*
*ਸਭਨਾ ਜੀਆਂ ਦਾ ਰਾਖਣਹਾਰਾ ਹੈ ਇਹ,*
*ਕਰੇ ਸਭ 'ਤੇ ਉਪਕਾਰ ਗੁਰੂ ਗ੍ਰੰਥ ਸਾਹਿਬ।*
*ਸਾਰੇ ਦਰ ਛੱਡ ਕੇ ਇਸ ਦੀ ਸ਼ਰਨ ਆਜੋ*
*ਸੱਚਾ ਤਾਰਨਹਾਰ ਹੈ ਗੁਰੂ ਗ੍ਰੰਥ ਸਾਹਿਬ।*
*ਦੀਨ-ਮਸਕੀਨ ਦੁਨੀਆ ਨੂੰ ਦੇਵੇ ਧੀਰਜ*
*ਕਰੇ ਕਿਰਪਾ ਅਪਾਰ ਗੁਰੂ ਗ੍ਰੰਥ ਸਾਹਿਬ*
*ਕਰੇ ਸ਼ਾਂਤ ਇਹ ਤਪਦੇ ਹੋਏ ਹਿਰਦਿਆਂ ਨੂੰ,*
*ਹੈ ਅਨੰਦ ਦਾ ਭੰਡਾਰ ਗੁਰੂ ਗ੍ਰੰਥ ਸਾਹਿਬ।*
*ਸ਼ਬਦ ਹੀ ਗੁਰੂ ਹੈ ਸਾਡਾ, ਨਾ ਹੋਰ ਕੋਈ,*
*ਕਰਦਾ ਪਾਰ-ਉਤਾਰ ਹੈ ਗੁਰੂ ਗ੍ਰੰਥ ਸਾਹਿਬ।* ■

*ਬੀ. ਐਕਸ. ੯੨੫, ਮੁਹੱਲਾ ਸੰਤੋਖਪੁਰਾ, ਹੁਸ਼ਿਆਰਪੁਰ ਰੋਡ, ਜਲੰਧਰ-੧੪੪੦੦੪। ਮੋ: +੯੧੯੮੭੨੨-੫੪੯੯੦

# ਸਿੱਖੀ ਦੀ ਦਾਤ

-ਮਾ. ਰਣਜੀਤ ਸਿੰਘ*

*ਇਹ ਦਾਤ ਬੜੀ ਵਡਮੁੱਲੀ ਹੈ, ਐਵੇਂ ਨਹੀਂ ਮਿਲਦੀ ਸਿੱਖੀ ਹੈ।*
*ਇਸ 'ਤੇ ਤੁਰਨਾ ਡਾਢਾ ਔਖਾ ਹੈ, ਖੰਡੇ ਦੀ ਧਾਰੋਂ ਤਿੱਖੀ ਹੈ।*
*ਉਹ ਲੋਕੀਂ ਕਰਮਾਂ ਵਾਲੇ ਨੇ, ਜੀਹਨਾਂ ਦੇ ਲੇਖੇ ਲਿਖੀ ਹੈ।*
*ਇਹ ਤੋੜ ਨਿਭਾਉਣੀ ਵੀ ਔਖੀ, ਜੋ ਵਾਲ ਤੋਂ ਵਧਕੇ ਨਿੱਕੀ ਹੈ।*
*ਇਹ ਬਖਸ਼ਿਸ਼ ਬਾਜਾਂ ਵਾਲੇ ਦੀ, ਐਵੇਂ ਨਹੀਂ ਮਿਲਦੀ ਸਾਰਿਆਂ ਨੂੰ*
*ਜੀਹਨਾਂ 'ਤੇ ਨਜ਼ਰ ਸਵੱਲੀ ਹੈ, ਇਹ ਮਿਲਦੀ ਗੁਰੂ ਪਿਆਰਿਆਂ ਨੂੰ*

*ਇਹ ਵਸਤ ਪਿਆਰੀ ਲੈਣ ਲਈ, ਬੜਿਆਂ ਨੇ ਜ਼ਿੰਦਗੀ ਵਾਰੀ ਹੈ।*
*ਭਾਈ ਮਤੀ ਦਾਸ ਜਿਹੇ ਯੋਧਿਆਂ ਦੇ, ਸਿਰ ਉੱਤੇ ਫਿਰ ਗਈ ਆਰੀ ਹੈ।*
*ਗੱਲ ਛੱਡੋ ਸੋਨੇ ਚਾਂਦੀ ਦੀ, ਇਹ ਜਾਨੋਂ ਵੱਧ ਪਿਆਰੀ ਹੈ।*
*ਦੁੱਖ ਹੁੰਦਾ ਜਦ ਇਹ ਸੋਚੀਦਾ, ਕਿਉਂ ਲੋਕਾਂ ਮਨੋਂ ਵਿਸਾਰੀ ਹੈ।*
*ਫਿਰ ਆਪ ਮੁਹਾਰੇ ਅੱਖਾਂ 'ਚੋਂ ਪੈਂਦੇ ਨੇ ਅੱਥਰੂ ਡੁੱਲ੍ਹ ਵੀਰੋ।*
*ਕਿਉਂ ਭੁੱਲੀ ਜਾਂਦੇ ਸਿੱਖੀ ਨੂੰ, ਨਹੀਂ ਕੋਈ ਏਸ ਦਾ ਮੁੱਲ ਵੀਰੋ।*

*ਗੁਰੂ ਅਰਜਨ ਪੁੱਤਰ ਭਾਨੀ ਦਾ, ਸ਼ਾਂਤੀ ਦਾ ਪੁੰਜ ਕਹਾਏ ਨੇ।*
*ਭਾਣਾ ਮੰਨ ਮਿੱਠਾ ਦਾਤੇ ਦਾ, ਲੋਹ ਉੱਤੇ ਆਸਣ ਲਾਏ ਨੇ।*
*ਭਰ ਭਰ ਕੇ ਕੜਛੇ ਰੇਤੇ ਦੇ, ਵੈਰੀ ਨੇ ਸਿਰ ਵਿਚ ਪਾਏ ਨੇ।*
*ਪਰ ਸਿੱਖੀ ਦੇ ਨਾਲ ਮੋਹ ਦੇਖੋ, ਉਹ ਰਤਾ ਨਹੀਂ ਘਬਰਾਏ ਨੇ।*
*ਸਭ ਦੁਨੀਆ ਪੂਜੇ ਗੁਰੂ ਅਰਜਨ ਨੂੰ, ਵੈਰੀ ਦਾ ਦੀਵਾ ਗੁੱਲ ਵੀਰੋ*
*ਕਿਉਂ ਭੁੱਲੀ ਜਾਂਦੇ ਸਿੱਖੀ ਨੂੰ, ਨਹੀਂ ਕੋਈ ਇਸਦਾ ਮੁੱਲ ਵੀਰੋ।*

*ਅੱਜ ਕਲ੍ਹ ਦੇ ਨੌਜਵਾਨ ਵੀਰ, ਕਿਉਂ ਕੇਸ ਕਟਾਈ ਜਾਂਦੇ ਨੇ।*
*ਫਸ ਕੇ ਵਿਚ ਮਾੜੇ ਨਸ਼ਿਆਂ ਦੇ, ਕਿਉਂ ਜਾਨ ਗੁਆਈ ਜਾਂਦੇ ਨੇ।*
*ਕੀਤਾ ਜੋ ਸਾਡੇ ਗੁਰੂਆਂ ਨੇ, ਉਪਕਾਰ ਭੁਲਾਈ ਜਾਂਦੇ ਨੇ।*
*ਸੋਹਣੀ ਸ਼ਾਨ ਜੋ ਸਾਡੇ ਵਿਰਸੇ ਦੀ, ਮਿੱਟੀ 'ਚ ਮਿਲਾਈ ਜਾਂਦੇ ਨੇ।*
*ਓਇ ਵੀਰੋਂ ਜਾਗੋ ਹੋਸ਼ ਕਰੋ, ਨਾ ਕੌਮ ਦਾ ਸੱਤਿਆਨਾਸ ਕਰੋ।*
*ਇਹ ਸਿੱਖੀ ਬੜੀ ਪਿਆਰੀ ਹੈ, ਕਦੇ ਮਨ ਦੇ ਵਿਚ ਅਹਿਸਾਸ ਕਰੋ।* ■

*ਸਾਹਮਣੇ ਖਾਲਸਾ ਸਕੂਲ, ਖੰਨਾ, ਜ਼ਿਲ੍ਹਾ ਲੁਧਿਆਣਾ-੧੪੧੪੦੧, ਮੋ: +੯੧੯੮੧੪੫-੨੮੦੨੩

ਪ੍ਰੇਰਣਾਤਮਕ ਕਵਿਤਾ

# ਦਾਦੀ ਮਾਂ

*-ਸ. ਸਵਰਨਦੀਪ ਸਿੰਘ ਨੂਰ**

*ਪੰਜ ਕੁ ਸਾਲ ਦਾ ਛੋਟਾ ਬਾਲ,
ਮਾਂ ਨੂੰ ਪੁੱਛੇ ਇਕ ਸਵਾਲ।
ਮੰਮੀ ਜੀ ਇਕ ਗੱਲ ਤਾਂ ਦੱਸੋ
ਪਰ ਪਹਿਲਾਂ ਥੋੜਾ ਜਿਹਾ ਹੱਸੋ।
ਤੁਸੀਂ ਸ਼ਾਮ ਸਵੇਰੇ ਉੱਠਦੇ ਬਹਿੰਦੇ,
ਮੈਨੂੰ ਬੇਟਾ-ਬੇਟਾ ਕਹਿੰਦੇ।
ਇੱਕ ਗੱਲ ਮੈਨੂੰ ਸਮਝ ਨਾ ਆਵੇ,
ਦਾਦੀ ਮਾਂ ਦੇ ਨਾਲ ਤੁਸੀਂ
ਕਿਉਂ ਲੜਦੇ ਰਹਿੰਦੇ? . . .
ਉਹ ਤਾਂ ਬਹੁਤ ਬਜ਼ੁਰਗ ਵਿਚਾਰੇ,
ਤੁਰਦੇ ਖੂੰਡੀ ਨਾਲ ਸਹਾਰੇ।
ਮੈਨੂੰ ਤਾਂ ਬੜੇ ਚੰਗੇ ਲਗਦੇ,
ਘਰ ਵਿਚ ਬੈਠੇ ਕਿੰਨਾ ਫੱਬਦੇ।
ਵਾਹਿਗੁਰੂ ਵਾਹਿਗੁਰੂ ਜਪਦੇ ਹੋਏ,
ਉਹ ਮਿੰਨਾ ਮਿੰਨਾ ਹੱਸਦੇ ਰਹਿੰਦੇ,
ਇਕ ਗੱਲ ਮੈਨੂੰ ਸਮਝ ਨਾ ਆਵੇ
ਦਾਦੀ ਮਾਂ ਦੇ ਨਾਲ ਤੁਸੀਂ
ਕਿਉਂ ਲੜਦੇ ਰਹਿੰਦੇ? . . .
ਕੀ ਉਨ੍ਹਾਂ ਕੋਈ ਗਲਤੀ ਕੀਤੀ?
ਲਗਦੈ ਅੱਜ ਚਾਹ ਵੀ ਨਹੀਂ ਪੀਤੀ?
ਚੁੱਪਚਾਪ ਜਿਹੇ ਪਏ ਨੇ ਕੱਲੇ,
ਮੈਥੋਂ ਨਹੀਂ ਜਾਂਦੇ ਇੰਝ ਝੱਲੇ।
ਔਹ ਵੇਖੋ, ਔਹ ਵੇਖੋ ਮੰਮੀ,
ਕਿੰਝ ਉਨ੍ਹਾਂ ਦੇ ਹੰਝੂ ਵਹਿੰਦੇ,
ਇਹ ਗੱਲ ਮੈਨੂੰ ਸਮਝ ਨਾ ਆਵੇ
ਦਾਦੀ ਮਾਂ ਨਾਲ ਤੁਸੀਂ
ਕਿਉਂ ਲੜਦੇ ਰਹਿੰਦੇ? . . .
ਮੰਮੀ, ਮੰਮੀ!
ਤੁਸੀਂ ਵੀ ਇੱਕ ਦਿਨ ਬੁੱਢੇ ਹੋਣਾ,
ਤੇ ਮੈਂ ਉਸ ਦਿਨ ਨੂੰ ਵੱਡਾ ਹੋਣਾ।
ਪਰ ਮੈਂ ਕਦੇ ਨਹੀਂ ਵਿਆਹ ਕਰਾਉਣਾ
ਮੇਰੀ ਵਹੁਟੀ ਨੇ ਵੀ, ਥੋਨੂੰ ਇੰਝ ਰਵਾਉਣਾ
ਦੇਖੋ ਆਪਣੇ ਘਰ ਦੇ ਅੰਦਰ,
ਵੱਡਿਆਂ ਨੂੰ ਕਿੰਝ ਖਿੱਝ-ਖਿੱਝ ਪੈਂਦੇ!
ਇੱਕ ਗੱਲ ਮੈਨੂੰ ਸਮਝ ਨਾ ਆਵੇ
ਦਾਦੀ ਮਾਂ ਦੇ ਨਾਲ ਤੁਸੀਂ
ਕਿਉਂ ਲੜਦੇ ਰਹਿੰਦੇ? . . .
ਸੁਣ ਕੇ ਪੁੱਤ ਦਾ ਇਹ ਸਵਾਲ,
ਮਾਂ ਨੇ ਲਾਇਆ ਗਲ ਦੇ ਨਾਲ।
ਕਹਿੰਦੀ, 'ਪੁੱਤਰਾ ਹੋਰ ਨਾਲ ਬੋਲ'
ਮੇਰੀਆਂ ਅੱਖਾਂ ਦਿੱਤੀਆਂ ਖੋਲ੍ਹ।
ਆ ਚੱਲ ਆ ਬੀਜੀ ਨੂੰ ਮਨਾਈਏ,
ਆ ਮੇਰੀ ਭੁੱਲ ਨੂੰ ਬਖਸ਼ਾਈਏ . . .
ਬੀਜੀ ਮੈਨੂੰ ਦੇ ਦਿਓ ਮਾਫੀ
ਪਹਿਲਾਂ ਈ ਦੇਰ ਹੋ ਗਈ ਕਾਫੀ
ਤੁਸੀਂ ਤਾਂ ਮੇਰੀ ਮਾਂ ਵਰਗੇ ਹੋ,
ਬੋਹੜ ਦੀ ਠੰਢੀ ਛਾਂ ਵਰਗੇ ਹੋ।
ਨਹੀਂ ਵਿਚਾਰੀ ਸੀ ਮੈਂ ਇਹ ਗੱਲ,
ਮੈ ਵੀ ਬਿਰਧ ਹੋਵਣਾ ਕੱਲ੍ਹ।
ਨੂੰਹ, ਪੋਤਰੇ ਨੂੰ ਬੀਜੀ ਨੇ ਹੱਸ ਬੁਲਾਇਆ,
ਸਾਰਾ ਗੁੱਸਾ ਗਿਲਾ ਮਿਟਾਇਆ।
ਜਿਸ ਘਰ ਹੁੰਦਾ ਵੱਡਿਆਂ ਦਾ ਸਤਿਕਾਰ,
ਖੁਸ਼ੀਆਂ ਉੱਥੇ ਸਦਾ ਰਹਿਣ ਅਪਾਰ।*

■

*ਪਿੰਡ ਜੋਧਪੁਰ ਰੋਮਾਣਾ, ਜ਼ਿਲ੍ਹਾ ਬਠਿੰਡਾ-੧੫੧੦੦੧; ਮੋ. +੯੧੭੫੮੯੧-੧੯੧੯੨

# ਮਾਂ ਬੋਲੀ

*-ਲੈ: ਕਰਨਲ ਪ੍ਰਤਾਪ ਸਿੰਘ**

*ਮਾਂ ਬੋਲੀ ਪੰਜਾਬੀ ਤਾਈਂ ਸੀਸ ਝੁਕਾਵਾਂ ਮੈਂ।*
*ਬੋਲੀ ਇਹ ਪਿਆਰੀ ਇਸ ਤੋਂ ਵਾਰੇ ਜਾਵਾਂ ਮੈਂ।*
*ਗੁਰੂ ਨਾਨਕ ਨੇ ਇਸ ਬੋਲੀ ਵਿਚ ਰਚੀ ਹੈ ਰੱਬੀ ਬਾਣੀ।*
*ਮਾਣ ਵਧਾਇਆ ਡਾਹਢਾ ਹੋਰ ਕੋਈ ਨਹੀਂ ਹਾਣੀ।*
*ਗੁਰੂ ਗ੍ਰੰਥ ਸਾਹਿਬ 'ਚ ਇਸ ਦੇ ਦਰਸ਼ਨ ਪਾਵਾਂ ਮੈਂ।*
*ਬੋਲੀ ਇਹ ਪਿਆਰੀ ਇਸ ਤੋਂ ਵਾਰੇ ਜਾਵਾਂ ਮੈਂ।*
*ਗੁਰੂ, ਭਗਤ ਸਾਹਿਬਾਨ ਇਸ ਦੀ ਸ਼ਾਨ ਵਧਾ ਗਏ।*
*ਸੋਹਣਾ ਸੁੰਦਰ ਲਿਖ ਕੇ ਇਸ ਨੂੰ ਮਾਣ ਦੁਆ ਗਏ।*
*ਬਾਣੀ ਉਹਨਾਂ ਜੋ ਰਚੀ ਸੰਗਤ ਵਿਚ ਗਾਵਾਂ ਮੈਂ।*
*ਬੋਲੀ ਇਹ ਪਿਆਰੀ ਇਸ ਤੋਂ ਵਾਰੇ ਜਾਵਾਂ ਮੈਂ।*
*ਮਾਖਿਓਂ ਮਿੱਠੀ ਬੋਲੀ ਮਿੱਠਤ ਦਾ ਭੰਡਾਰ ਹੈ।*
*ਕਦਰ ਇਸ ਦੀ ਕਰਦਾ ਸਾਰਾ ਹੀ ਸੰਸਾਰ ਹੈ।*
*ਕਿਹੜੇ-ਕਿਹੜੇ ਗੁਣ ਇਸ ਦੇ ਬੋਲ ਸੁਣਾਵਾਂ ਮੈਂ।*
*ਬੋਲੀ ਇਹ ਪਿਆਰੀ ਇਸ ਤੋਂ ਵਾਰੇ ਜਾਵਾਂ ਮੈਂ।*
*ਭਾਸ਼ਾ ਇਹ ਅਨੋਖੀ ਇਸ ਦੀ ਉੱਚੀ ਸ਼ਾਨ ਹੈ।*
*ਪੰਜਾਬੀ ਹੋਣ 'ਤੇ ਹੁੰਦਾ ਸਾਨੂੰ ਬੜਾ ਹੀ ਮਾਣ ਹੈ।*
*ਗੁਰਾਂ ਦੀ ਬਾਣੀ ਗਾਵਾਂ ਨਾਲੇ ਖੇਤ ਵਾਹਵਾਂ ਮੈਂ।*
*ਬੋਲੀ ਇਹ ਪਿਆਰੀ ਇਸ ਤੋਂ ਵਾਰੇ ਜਾਵਾਂ ਮੈਂ।*
*ਮਾਂ ਬੋਲੀ ਜੋ ਭੁੱਲੇ, ਲੋਕ ਉਹਨਾਂ ਨੂੰ ਭੁੱਲ ਗਏ।*
*ਉੱਡ ਗਏ ਉਹ ਦੂਰ ਕੱਖਾਂ ਵਾਂਗੂੰ ਰੁਲ ਗਏ।*
*ਇਹ ਬੋਲੀ ਹੈ ਸਾਡੀ ਲੋਕਾਂ ਨੂੰ ਸਮਝਾਵਾਂ ਮੈਂ।*
*ਬੋਲੀ ਇਹ ਪਿਆਰੀ ਇਸ ਤੋਂ ਵਾਰੇ ਜਾਵਾਂ ਮੈਂ।*
*ਪੰਜ ਨਦੀਆਂ ਦੀ ਭਾਸ਼ਾ ਇਸ ਦਾ ਰੁਤਬਾ ਉੱਚਾ ਹੈ।*
*ਨਾਲ ਪਾਣੀਆਂ ਹੋਇਆ ਹਰ ਇੱਕ ਅੱਖਰ ਸੁੱਚਾ ਹੈ।*
*ਪ੍ਰਤਾਪ ਸਿੰਘ ਕਹੇ ਖੁਸ਼ ਹੋ ਕੇ ਇਸ ਵਿਚ ਲਿਖ ਗਾਵਾਂ ਮੈਂ।*
*ਬੋਲੀ ਇਹ ਪਿਆਰੀ ਇਸ ਤੋਂ ਵਾਰੇ ਜਾਵਾਂ ਮੈਂ।* ■

**੮੧੧ ਗਾਰਡਨ ਇਨਕਲੇਵ, ਡਾਕ: ਖਾਨਕੋਟ, ਜੀ. ਟੀ. ਰੋਡ, ਸ੍ਰੀ ਅੰਮ੍ਰਿਤਸਰ। ਮੋ: +੯੧੯੪੬੪੨-੯੬੨੧੦*




# ਸ੍ਰੀ ਗੁਰੂ ਨਾਨਕ ਦੇਵ ਜੀ ਦੀ ਤਸਵੀਰ ਨਾਲ ਛੇੜਖਾਨੀ ਕਰਨ ਵਾਲੇ ਦੋਸ਼ੀ ਖਿਲਾਫ ਸਖ਼ਤ ਕਾਨੂੰਨੀ ਕਾਰਵਾਈ ਹੋਵੇ : ਜਥੇ. ਅਵਤਾਰ ਸਿੰਘ

ਸ੍ਰੀ ਅੰਮ੍ਰਿਤਸਰ ੨੭ ਅਗਸਤ: ਸ਼ਿਵ ਸੈਨਾ ਦੇ ਵਰਕਰ ਰਮੀਸ਼ ਕੁਮਾਰ ਖਿਲਾਫ਼ ਸੋਸ਼ਲ ਮੀਡੀਆ ’ਤੇ ਸਿੱਖ ਧਰਮ ਦੇ ਮੋਢੀ ਸ੍ਰੀ ਗੁਰੂ ਨਾਨਕ ਦੇਵ ਜੀ ਦੀਆਂ ਫੋਟੋਆਂ ਨਾਲ ਛੇੜਖਾਨੀ ਕਰਦਿਆਂ ਭੱਦੀ ਸ਼ਬਦਾਵਲੀ ਵਰਤਣ ’ਤੇ ਸਖ਼ਤ ਕਾਨੂੰਨੀ ਕਾਰਵਾਈ ਹੋਣੀ ਚਾਹੀਦੀ ਹੈ। ਇਨ੍ਹਾਂ ਵਿਚਾਰਾਂ ਦਾ ਪ੍ਰਗਟਾਵਾ ਜਥੇਦਾਰ ਅਵਤਾਰ ਸਿੰਘ ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਕੀਤਾ।

ਉਨ੍ਹਾਂ ਕਿਹਾ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਰਥਿਕ ਅਸਮਾਨਤਾ, ਲੁੱਟ-ਖਸੁੱਟ, ਖੋਹਾ-ਖਿੰਝੀ ਨੂੰ ਦੇਖਦਿਆਂ ਨਾਮ ਜਪੋ, ਕਿਰਤ ਕਰੋ ਤੇ ਵੰਡ ਛਕੋ ਦੇ ਬੁਨਿਆਦੀ ਸਿਧਾਂਤਾਂ ਦਾ ਪ੍ਰਚਾਰ ਕੀਤਾ। ਉਨ੍ਹਾਂ ਕਿਹਾ ਕਿ ਸ਼ਿਵ ਸੈਨਾ ਦੇ ਵਰਕਰ ਵੱਲੋਂ ਸਿੱਖਾਂ ਦੀਆਂ ਧਾਰਮਿਕ ਭਾਵਨਾਵਾਂ ਨੂੰ ਭੜਕਾਉਣ ਵਿਚ ਕੋਈ ਕਸਰ ਬਾਕੀ ਨਹੀਂ ਛੱਡੀ ਗਈ। ਉਨ੍ਹਾਂ ਕਿਹਾ ਕਿ ਸ਼ਿਵ ਸੈਨਾ ਦੇ ਵਰਕਰ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਬਾਰੇ ਜਾਣਕਾਰੀ ਦੀ ਅਣਹੋਂਦ ਕਰਕੇ ਇਸ ਘਟਨਾ ਨੂੰ ਅੰਜਾਮ ਦਿੱਤਾ ਹੈ, ਜਿਸ ਨੂੰ ਕਿਸੇ ਵੀ ਕੀਮਤ ਤੇ ਬਰਦਾਸ਼ਤ ਨਹੀਂ ਕੀਤਾ ਜਾ ਸਕਦਾ। ਉਨ੍ਹਾਂ ਕਿਹਾ ਕਿ ਸ਼੍ਰੋਮਣੀ ਕਮੇਟੀ ਸਿੱਖਾਂ ਦੀ ਨੁਮਾਇੰਦਾ ਧਾਰਮਿਕ ਜਥੇਬੰਦੀ ਹੈ ਤੇ ਸਿੱਖ ਗੁਰੂ ਸਾਹਿਬਾਨ ਬਾਰੇ ਭੱਦੀ ਸ਼ਬਦਾਵਲੀ ਜਾਂ ਗੁਰੂ ਸਾਹਿਬ ਦੀਆਂ ਤਸਵੀਰਾਂ ਨਾਲ ਛੇੜਛਾੜ ਕਰਨ ਦੀ ਕਿਸੇ ਨੂੰ ਵੀ ਹਰਗਿਜ਼ ਇਜਾਜ਼ਤ ਨਹੀਂ ਦੇਵੇਗੀ। ਉਨ੍ਹਾਂ ਕਿਹਾ ਕਿ ਸਿੱਖ ਹਰੇਕ ਧਰਮ ਦਾ ਦਿਲੋਂ ਸਤਿਕਾਰ ਕਰਦੇ ਹਨ, ਪਰ ਜੇਕਰ ਕੋਈ ਗਲਤ ਹਰਕਤ ਕਰਦਾ ਹੈ ਤਾਂ ਉਸ ਖਿਲਾਫ ਕਾਨੂੰਨੀ ਕਾਰਵਾਈ ਹੋਣੀ ਜ਼ਰੂਰੀ ਹੈ।

ਉਨ੍ਹਾਂ ਕਿਹਾ ਕਿ ਇਸ ਤੋਂ ਪਹਿਲਾਂ ਸੋਸ਼ਲ ਸਾਈਟ (ਫੇਸਬੁੱਕ) ਤੇ ਹਿੰਦੂ ਸਮਾਜ ਪੰਜਾਬ ਨਾਮ ਦੇ ਪੇਜ ’ਚ ਸ਼ਰਾਰਤੀ ਲੋਕਾਂ ਨੇ ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਤਸਵੀਰ ਨਾਲ ਛੇੜਛਾੜ ਕਰ ਕੇ ਸ਼ਿਵਲਿੰਗ ਨਾਲ ਦਿਖਾਇਆ ਗਿਆ ਸੀ। ਇਸ ਦੇ ਨਾਲ ਹੀ ਪੰਥ ਮਾਤਾ ਸਾਹਿਬ ਕੌਰ, ਬੇਬੇ ਨਾਨਕੀ ਤੇ ਮਾਤਾ ਗੁਜਰੀ ਜੀ ਅਤੇ ਹੋਰ ਕੌਮੀ ਸ਼ਹੀਦਾਂ ਪ੍ਰਤੀ ਅਪਮਾਨਜਨਕ ਸ਼ਬਦਾਵਲੀ ਵਰਤੀ ਗਈ ਜਿਸ ਦਾ ਸ਼੍ਰੋਮਣੀ ਕਮੇਟੀ ਵੱਲੋਂ ਸਖ਼ਤ ਨੋਟਿਸ ਲਿਆ ਗਿਆ ਸੀ। ਉਨ੍ਹਾਂ ਮੌਜੂਦਾ ਘਟਨਾ ਦੇ ਦੋਸ਼ੀ ਰਮੀਸ਼ ਕੁਮਾਰ ਖਿਲਾਫ਼ ਸਿੱਖਾਂ ਦੀਆਂ ਭਾਵਨਾਵਾਂ ਨੂੰ ਡੂੰਘੀ ਠੇਸ ਪਹੁੰਚਾਉਣ ਹਿਤ ਸਾਈਬਰ ਕ੍ਰਾਇਮ ਸੈਲ ਨੂੰ ਪੂਰੀ ਪੜਤਾਲ ਕਰਦਿਆਂ ਸਖ਼ਤ ਤੋਂ ਸਖ਼ਤ ਕਾਰਵਾਈ ਕਰਨ ਦੀ ਅਪੀਲ ਕੀਤੀ ਹੈ ਤਾਂ ਕਿ ਸੋਸ਼ਲ ਮੀਡੀਆ ਦੀ ਨਾਜਾਇਜ਼ ਵਰਤੋਂ ਕਰਨ ਵਾਲਿਆਂ ’ਤੇ ਨਕੇਲ ਕੱਸੀ ਜਾ ਸਕੇ।

## ਕੇਂਦਰ ਵੱਲੋਂ ੧੯੮੪ ਸਿੱਖ ਕਤਲੇਆਮ ਨਾਲ ਜੁੜੇ ਮਾਮਲਿਆਂ ਦੀ ਜਾਂਚ ਐਸ.ਆਈ.ਟੀ. ਤੋਂ ਕਰਵਾਉਣੀ ਸ਼ਲਾਘਾਯੋਗ : ਜਥੇ. ਅਵਤਾਰ ਸਿੰਘ

ਸ੍ਰੀ ਅੰਮ੍ਰਿਤਸਰ ੩੦ ਅਗਸਤ : ਜਥੇ. ਅਵਤਾਰ ਸਿੰਘ ਪ੍ਰਧਾਨ, ਸ਼੍ਰੋਮਣੀ ਗੁ.ਪ੍ਰ. ਕਮੇਟੀ ਨੇ ਕੇਂਦਰ ਸਰਕਾਰ ਵੱਲੋਂ ੧੯੮੪ ਦੇ ਸਿੱਖ ਕਤਲੇਆਮ ਨਾਲ ਜੁੜੇ ੨੮ ਮਾਮਲਿਆਂ ਨੂੰ ਮੁੜ ਤੋਂ ਖੋਲ੍ਹਣ ਅਤੇ ਸਮੁੱਚੇ ਮਾਮਲਿਆਂ ਦੀ ਜਾਂਚ ਐਸ.ਆਈ.ਟੀ. ਤੋਂ ਕਰਵਾਉਣ ਦੇ ਫੈਸਲੇ ਦੀ ਸ਼ਲਾਘਾ ਕੀਤੀ ਹੈ।

ਉਨ੍ਹਾਂ ਕਿਹਾ ਕਿ ੧੯੮੪ ਸਿੱਖ ਕਤਲੇਆਮ ਦੇ ਦੋਸ਼ੀਆਂ ਵਿਰੁੱਧ ਇਸ ਤੋਂ ਪਹਿਲਾਂ ਸੀ.ਬੀ.ਆਈ. ਵੱਲੋਂ ਆਪਣੀ ਢਿੱਲੀ ਕਾਰਗੁਜ਼ਾਰੀ ਅਤੇ ਅਣਗਹਿਲੀ ਦਾ ਸਬੂਤ ਦਿੱਤਾ ਜਾ ਚੁੱਕਾ ਹੈ। ਉਨ੍ਹਾਂ ਕਿਹਾ ਕਿ ਹੁਣ ਗ੍ਰਹਿ ਮੰਤਰਾਲੇ ਵੱਲੋਂ ਗਠਿਤ ਸਪੈਸ਼ਲ ਜਾਂਚ ਟੀਮ ਤੋਂ ੩੨ ਸਾਲ ਪੁਰਾਣੇ ਮਾਮਲੇ ਸਬੰਧੀ ਸਿੱਖਾਂ ਨੂੰ ਇਨਸਾਫ ਮਿਲਣ ਦੀ ਆਸ ਬੱਝ ਗਈ ਹੈ। ਉਨ੍ਹਾਂ ਕਿਹਾ ਕਿ ਸਿੱਖ ਕੌਮ ਦੀ ਨਸਲਕੁਸ਼ੀ ਕਰਨ ਵਾਲੇ ਕਾਤਿਲਾਂ ਨੂੰ ਜਿੰਨੀ ਦੇਰ ਤਕ ਸਜ਼ਾ ਨਹੀਂ ਮਿਲ ਜਾਂਦੀ ਓਨੀ ਦੇਰ ਉਨ੍ਹਾਂ ਦੇ ਸੀਨੇ ਵਿਚ ਹੋਏ ਜ਼ਖ਼ਮ ਰਿਸਦੇ ਰਹਿਣਗੇ। ਉਨ੍ਹਾਂ ਪੜ੍ਹੇ-ਲਿਖੇ ਅਧਿਕਾਰੀਆਂ 'ਤੇ ਆਧਾਰਿਤ ਬਣੀ ਐਸ. ਆਈ. ਟੀ. ਵਿਚ ਸ਼ਾਮਲ ਦੋ ਆਈ.ਪੀ.ਐਸ. ਅਤੇ ਇਕ ਨਿਆਂਇਕ ਅਧਿਕਾਰੀ ਤੋਂ ਨਿਰਪੱਖ ਜਾਂਚ ਦੀ ਉਮੀਦ ਪ੍ਰਗਟਾਈ ਹੈ ਤਾਂ ਕਿ ਲੰਮੇ ਸਮੇਂ ਤੋਂ ਇਨਸਾਫ ਦੀ ਉਡੀਕ ਵਿਚ ਬੈਠੇ ਸਿੱਖਾਂ ਨੂੰ ਪੂਰਨ ਨਿਆਂ ਮਿਲ ਸਕੇ।

ਉਨ੍ਹਾਂ ਕੇਂਦਰ ਸਰਕਾਰ ਤੋਂ ਮੰਗ ਕੀਤੀ ਕਿ ਉਹ ਐਸ.ਆਈ.ਟੀ. ਨੂੰ ਇਸ ਮਾਮਲੇ ਦੀ ਤੇਜ਼ੀ ਨਾਲ ਜਾਂਚ ਕਰਵਾਉਣ ਦੇ ਆਦੇਸ਼ ਦੇਣ ਤਾਂ ਕਿ ਇਨਸਾਫ ਦੀ ਪ੍ਰਕਿਰਿਆ ਵਿਚ ਹੋਰ ਦੇਰੀ ਨਾ ਹੋਵੇ।

## ਜਥੇ. ਅਵਤਾਰ ਸਿੰਘ ਨੇ ਅਮਰੀਕੀ ਸਫ਼ਾਰਤਖਾਨੇ ਵੱਲੋਂ ਸਿੱਖ ਨੂੰ ਦਸਤਾਰ ਉਤਾਰਨ ਲਈ ਮਜਬੂਰ ਕਰਨ ਤੇ ਸਖ਼ਤ ਨਿਖੇਧੀ ਕੀਤੀ

ਸ੍ਰੀ ਅੰਮ੍ਰਿਤਸਰ ੨੭ ਅਗਸਤ : ਜਥੇ. ਅਵਤਾਰ ਸਿੰਘ ਪ੍ਰਧਾਨ, ਸ਼੍ਰੋਮਣੀ ਗੁ.ਪ੍ਰ. ਕਮੇਟੀ ਨੇ ਅਮਰੀਕੀ ਸਫ਼ਾਰਤਖਾਨੇ ਵੱਲੋਂ ਭਾਜਪਾ ਸੰਸਦ ਮੈਂਬਰ ਸ. ਵਰਿੰਦਰ ਸਿੰਘ ਨੂੰ ਦਸਤਾਰ ਉਤਾਰੇ ਜਾਣ ਲਈ ਮਜਬੂਰ ਕਰਨ 'ਤੇ ਸਖ਼ਤ ਸ਼ਬਦਾਂ ਵਿੱਚ ਨਿਖੇਧੀ ਕੀਤੀ ਹੈ। ਉਨ੍ਹਾਂ ਕਿਹਾ ਕਿ ਦਸਤਾਰ ਸਿੱਖ ਦੀ ਰਵਾਇਤੀ ਸ਼ਾਨ ਦਾ ਪ੍ਰਤੀਕ ਹੋਣ ਦੇ ਨਾਲ-ਨਾਲ ਉਸ ਦੀ ਪਹਿਚਾਣ ਵੀ ਹੈ, ਜੋ ਕਦਾਚਿਤ ਵੀ ਉਤਾਰੀ ਨਹੀਂ ਜਾ ਸਕਦੀ। ਉਨ੍ਹਾਂ ਕਿਹਾ ਕਿ ਸਿੱਖ ਅਮਰੀਕਾ ਵਿਚ ਸਨਮਾਨਯੋਗ ਅਹੁਦਿਆਂ 'ਤੇ ਤਾਇਨਾਤ ਵੀ ਹਨ। ਉਨ੍ਹਾਂ ਕਿਹਾ ਕਿ ਬਾਰ-ਬਾਰ ਅਮਰੀਕਾ ਸਫ਼ਾਰਤਖਾਨੇ ਵੱਲੋਂ ਸਿੱਖਾਂ ਨਾਲ ਇਸ ਤਰ੍ਹਾਂ ਦਾ ਵਰਤਾਓ ਕਰਨਾ a ücq nhINh[Y ਉਨ੍ਹਾਂ ਭਾਰਤ ਦੀ ਵਿਦੇਸ਼ ਮੰਤਰੀ ਸ੍ਰੀਮਤੀ ਸੁਸ਼ਮਾ ਸਵਰਾਜ ਨੂੰ ਕਿਹਾ ਕਿ ਉਹ ਅਮਰੀਕਾ ਦੇ ਸਫ਼ਾਰਤਖਾਨੇ ਨਾਲ ਗੱਲਬਾਤ ਕਰਕੇ ਸਿੱਖਾਂ ਦੀ ਸ਼ਖ਼ਸੀਅਤ, ਰਹਿਣੀ-ਬਹਿਣੀ ਅਤੇ ਪਹਿਰਾਵੇ ਬਾਰੇ ਜਾਣਕਾਰੀ ਮੁਹੱਈਆ ਕਰਵਾਉਣ ਤਾਂ ਜੋ ਅਮਰੀਕੀ ਸਫ਼ਾਰਤਖਾਨੇ ਵੱਲੋਂ ਬਾਰ-ਬਾਰ ਸਿੱਖਾਂ ਨੂੰ ਦਸਤਾਰ ਉਤਾਰਨ ਲਈ ਮਜਬੂਰ ਨਾ ਕੀਤਾ ਜਾਵੇ। ■

# ਧਰਮ ਪ੍ਰਚਾਰ ਕਮੇਟੀ ਦੀਆਂ ਪ੍ਰਚਾਰ ਸਰਗਰਮੀਆਂ

## ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ ਨਾਢਾ ਸਾਹਿਬ ਵਿਖੇ ਅੰਮ੍ਰਿਤ-ਸੰਚਾਰ

ਮੈਨੇਜਰ, ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ ਨਾਢਾ ਸਾਹਿਬ, ਪੰਚਕੂਲਾ, ਹਰਿਆਣਾ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਗੁਰਦੁਆਰਾ ਸਾਹਿਬ ਵਿਖੇ ੨੦ ਜੂਨ, ੨੦੧੯ ਨੂੰ ਹੋਏ ਅੰਮ੍ਰਿਤ-ਸੰਚਾਰ ਸਮਾਗਮ ਵਿਚ ਕੁੱਲ ੧੨੯ ਪ੍ਰਾਣੀ ਗੁਰੂ ਵਾਲੇ ਬਣੇ।

## ਧਰਮ ਪ੍ਰਚਾਰ ਕਮੇਟੀ ਵੱਲੋਂ ਗੁਰਮਤਿ ਕੈਂਪ

ਭਾਈ ਸੁਖਵੰਤ ਸਿੰਘ ਸਭਰਾ ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਧਰਮ ਪ੍ਰਚਾਰ ਕਮੇਟੀ, (ਸ਼੍ਰੋਮਣੀ ਗੁ.ਪ੍ਰ. ਕਮੇਟੀ) ਵੱਲੋਂ ਬੱਚਿਆਂ ਦੇ ਗੁਰਮਤਿ ਕੈਂਪ ਪਿੰਡ ਘਰਿੰਡੀ ਦੇ ਗੁਰਦੁਆਰਾ ਸਾਹਿਬ ਵਿਖੇ ੧੫ ਜੂਨ ਤੋਂ ੨੭ ਜੂਨ ਤਕ ਅਤੇ ਪਿੰਡ ਘਰਿੰਡਾ ਜ਼ਿਲ੍ਹਾ ਸ੍ਰੀ ਅੰਮ੍ਰਿਤਸਰ ਵਿਖੇ ੨੦ ਜੂਨ ਤੋਂ ੩੦ ਜੂਨ, ੨੦੧੯ ਤਕ ਲਗਾਏ ਗਏ। ਇਨ੍ਹਾਂ ਕੈਂਪਾਂ ਵਿਚ ਬੱਚਿਆਂ ਨੂੰ ਗੁਰਬਾਣੀ, ਗੁਰ-ਇਤਿਹਾਸ ਅਤੇ ਸਿੱਖ ਰਹਿਤ ਮਰਯਾਦਾ ਤੋਂ ਜਾਣੂ ਕਰਵਾਇਆ ਅਤੇ ਨਾਲ-ਨਾਲ ਬੱਚਿਆਂ ਨੂੰ ਕਵਿਤਾ, ਕਵੀਸ਼ਰੀ ਅਤੇ ਲੈਕਚਰ ਕਰਨਾ ਵੀ ਸਿਖਾਇਆ ਗਿਆ। ਸਮਾਪਤੀ ਸਮੇਂ ਕੈਂਪ ਵਿਚ ਭਾਗ ਲੈਣ ਵਾਲੇ ਬੱਚਿਆਂ ਨੂੰ ਸਨਮਾਨਿਤ ਕੀਤਾ ਗਿਆ। ਇਸ ਮੌਕੇ ਭਾਈ ਅਜੀਤ ਸਿੰਘ ਗ੍ਰੰਥੀ, ਭਾਈ ਮਨਜੀਤ ਸਿੰਘ ਗ੍ਰੰਥੀ, ਸਰਪੰਚ ਸ. ਗੁਰਪ੍ਰਤਾਪ ਸਿੰਘ, ਭਾਈ ਸੁਰਿੰਦਰ ਸਿੰਘ ਸਰਹਾਲੀ, ਸ. ਬਲਜਿੰਦਰ ਸਿੰਘ, ਭਾਈ ਲਵਲਪ੍ਰੀਤ ਸਿੰਘ ਪ੍ਰਚਾਰਕ ਆਦਿ ਹਾਜ਼ਰ ਸਨ।

## ਸਿੱਖ ਮਿਸ਼ਨ ਕਲਕੱਤਾ ਵੱਲੋਂ ਗੁਰਮਤਿ ਕੈਂਪ

ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁ.ਪ੍ਰ. ਕਮੇਟੀ) ਸ੍ਰੀ ਅੰਮ੍ਰਿਤਸਰ ਵੱਲੋਂ ਸ. ਜਗਮੋਹਨ ਸਿੰਘ ਆਨੇਰਰੀ ਇੰਚਾਰਜ, ਸਿੱਖ ਮਿਸ਼ਨ ਕਲੱਕਤਾ (ਪੂਰਬੀ ਭਾਰਤ) ਦੀ ਅਗਵਾਈ ਹੇਠ ਸਿੱਖੀ ਦੇ ਪ੍ਰਚਾਰ ਤੇ ਪ੍ਰਸਾਰ ਲਈ ੧੯ ਤੋਂ ੨੬ ਅਗਸਤ, ੨੦੧੯ ਤਕ ਗੁਰਦੁਆਰਾ ਸ੍ਰੀ ਗੁਰੂ ਨਾਨਕ ਦੇਵ ਜੀ ਇਤਿਹਾਸਿਕ ਗੁਰਦੁਆਰਾ ਮਹੇਸ਼ਵਾ, ਬਿਸ਼ਨਪੁਰ ਕਟਿਹਾਰ, ਬਿਹਾਰ ਵਿਖੇ ਗੁਰਮਤਿ ਕੈਂਪ ਲਾਇਆ ਗਿਆ। ਇਸ ਵਿਚ ਸ਼੍ਰੋਮਣੀ ਗੁ.ਪ੍ਰ. ਕਮੇਟੀ ਦੇ ਪ੍ਰਚਾਰਕ ਭਾਈ ਚਰਨਜੀਤ ਸਿੰਘ ਅਤੇ ਭਾਈ ਗੁਰਵਿੰਦਰ ਸਿੰਘ ਵੱਲੋਂ ਗੁਰਬਾਣੀ ਬੋਧ, ਸਿੱਖ ਇਤਿਹਾਸ, ਸਿੱਖ ਰਹਿਤ ਮਰਯਾਦਾ ਅਤੇ ਫ਼ਲਸਫ਼ੇ ਬਾਰੇ ਬੜੀ ਡੂੰਘਾਈ ਨਾਲ ਸਿਖਿਆਰਥੀਆਂ ਨੂੰ ਜਾਣਕਾਰੀ ਦਿੱਤੀ। ਇਸ ਕੈਂਪ ਵਿਚ ਤਕਰੀਬਨ ੫੦ ਸਿਖਿਆਰਥੀਆਂ ਨੇ ਭਾਗ ਲਿਆ। ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ

ਗੁ.ਪ੍ਰ. ਕਮੇਟੀ) ਵੱਲੋਂ ਭੇਟਾ-ਰਹਿਤ ਗੁਰਮਤਿ ਸਾਹਿਤ ਦਿੱਤਾ ਗਿਆ। ਅਖੀਰਲੇ ਦਿਨ ਸਿਖਿਆਰਥੀਆਂ ਦੇ ਲੈਕਚਰ, ਕਵਿਤਾ, ਪ੍ਰਸ਼ਨੋਤਰੀ ਅਤੇ ਲਿਖਤੀ ਮੁਕਾਬਲੇ ਕਰਵਾਏ ਗਏ। ਜਿਸ ਵਿਚ ਪਹਿਲੇ, ਦੂਜੇ ਅਤੇ ਤੀਜੇ ਸਥਾਨ 'ਤੇ ਆਏ ਸਿਖਿਆਰਥੀਆਂ ਨੂੰ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸਨਮਾਨਿਤ ਕੀਤਾ ਗਿਆ।

ਇਸ ਕੈਂਪ ਨੂੰ ਸਫਲ ਬਣਾਉਣ ਵਿਚ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਸ. ਬਲਵੰਤ ਸਿੰਘ, ਸ. ਭਗਵਾਨ ਸਿੰਘ ਸਕੱਤਰ, ਸ. ਸਤਨਾਮ ਸਿੰਘ, ਸ. ਜਸਵੰਤ ਸਿੰਘ, ਸ. ਜੀਤੂ ਸਿੰਘ, ਸ. ਗੁਰਸੇਵਕ ਸਿੰਘ ਗ੍ਰੰਥੀ, ਸ. ਬਲਬੀਰ ਸਿੰਘ (ਸਾਬਕਾ ਪ੍ਰਧਾਨ) ਅਤੇ ਸਮੂਹ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਸਾਧ-ਸੰਗਤ ਦਾ ਭਰਪੂਰ ਸਹਿਯੋਗ ਰਿਹਾ।

## ਪਿੰਡ ਬਗਵਾਨਪੁਰ ਵਿਖੇ ਗੁਰਮਤਿ ਸਮਾਗਮ ਤੇ ਅੰਮ੍ਰਿਤ-ਸੰਚਾਰ

ਭਾਈ ਪ੍ਰੇਮਜੀਤ ਸਿੰਘ ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਪਿੰਡ ਬਗਵਾਨਪੁਰ, ਤਹਿ: ਭੁਲੱਥ, ਜ਼ਿਲ੍ਹਾ ਕਪੂਰਥਲਾ ਵਿਖੇ ੨ ਜੁਲਾਈ, ੨੦੧੬ ਨੂੰ ਗੁਰਮਤਿ ਸਮਾਗਮ ਕੀਤਾ ਗਿਆ। ਇਸ ਸਮਾਗਮ ਵਿਚ ਭਾਈ ਸੁਬੇਗ ਸਿੰਘ ਹੈੱਡ ਗ੍ਰੰਥੀ ਗੁਰਦੁਆਰਾ ਸਿੰਘ ਸਭਾ, ਬਗਵਾਨਪੁਰ, ਭਾਈ ਪ੍ਰੇਮਜੀਤ ਸਿੰਘ ਪ੍ਰਚਾਰਕ, ਸ਼੍ਰੋਮਣੀ ਗੁ.ਪ੍ਰ. ਕਮੇਟੀ, ਕਥਾਵਾਚਕ ਭਾਈ ਅਮਰੀਕ ਸਿੰਘ ਚੰਡੀਗੜ੍ਹ ਅਤੇ ਭਾਈ ਮਹਿਲ ਸਿੰਘ ਚੰਡੀਗੜ੍ਹ ਦੇ ਕਵੀਸ਼ਰੀ ਜਥੇ ਅਤੇ ਹੋਰ ਜਥਿਆਂ ਨੇ ਵੀ ਹਾਜ਼ਰੀ ਭਰ ਕੇ ਸੰਗਤਾਂ ਨੂੰ ਗੁਰਮਤਿ ਵੀਚਾਰਾਂ, ਕੀਰਤਨ ਅਤੇ ਕਵੀਸ਼ਰੀ ਰਾਹੀਂ ਨਿਹਾਲ ਕੀਤਾ। ਇਸ ਮੌਕੇ ਹੋਏ ਅੰਮ੍ਰਿਤ-ਸੰਚਾਰ ਸਮਾਗਮ ਦੌਰਾਨ ਵਿਚ ੨੮ ਪ੍ਰਾਣੀ ਅੰਮ੍ਰਿਤ ਛਕ ਕੇ ਗੁਰੂ ਵਾਲੇ ਬਣੇ।

## ਗੁਰਦੁਆਰਾ ਟਾਹਲੀ ਸਾਹਿਬ ਵਿਖੇ ਗੁਰਮਤਿ ਸਮਾਗਮ ਤੇ ਅੰਮ੍ਰਿਤ ਸੰਚਾਰ

ਧਰਮ ਪ੍ਰਚਾਰ ਕਮੇਟੀ, (ਸ਼੍ਰੋਮਣੀ ਗੁ.ਪ੍ਰ. ਕਮੇਟੀ) ਸ੍ਰੀ ਅੰਮ੍ਰਿਤਸਰ ਵੱਲੋਂ ਗੁਰਦੁਆਰਾ ਟਾਹਲੀ ਸਾਹਿਬ ਪਿੰਡ ਬਲੇਰ ਖਾਨਪੁਰ, ਜ਼ਿਲ੍ਹਾ ਕਪੂਰਥਲਾ ਵਿਖੇ ਮੁੱਖ ਪ੍ਰਬੰਧਕ ਬਾਬਾ ਦਇਆ ਸਿੰਘ ਜੀ ਦੇ ਸਹਿਯੋਗ ਨਾਲ ੫ ਜੁਲਾਈ, ੨੦੧੬ ਨੂੰ ਗੁਰਮਤਿ ਸਮਾਗਮ ਅਤੇ ਅੰਮ੍ਰਿਤ-ਸੰਚਾਰ ਸਮਾਗਮ ਕੀਤਾ ਗਿਆ। ਇਸ ਮੌਕੇ ਤਖਤ ਸ੍ਰੀ ਕੇਸਗੜ੍ਹ ਸਾਹਿਬ ਤੋਂ ਪਹੁੰਚੇ ਪੰਜ ਪਿਆਰਿਆਂ ਨੇ ੬੬ ਪ੍ਰਾਣੀਆਂ ਨੂੰ ਅੰਮ੍ਰਿਤ ਛਕਾ ਕੇ ਗੁਰੂ ਵਾਲੇ ਬਣਾਇਆ। ਇਸ ਸਮਾਗਮ ਵਿਚ ਧਰਮ ਪ੍ਰਚਾਰ ਕਮੇਟੀ, (ਸ਼੍ਰੋਮਣੀ ਗੁ:ਪ੍ਰ: ਕਮੇਟੀ) ਸ੍ਰੀ ਅੰਮ੍ਰਿਤਸਰ ਵੱਲੋਂ ਧਾਰਮਿਕ ਲਿਟਰੇਚਰ ਵੀ ਵੰਡਿਆ ਗਿਆ ਅਤੇ ਅੰਮ੍ਰਿਤ-ਅਭਿਲਾਖੀਆਂ ਨੂੰ ਭੇਟਾ-ਰਹਿਤ ਕਕਾਰ ਵੀ ਦਿੱਤੇ ਗਏ। ਇਸ ਤੋਂ ਪਹਿਲਾਂ ਸਮਾਗਮ ਦੀ ਸਫਲਤਾ ਲਈ ਭਾਈ ਹਰਜੀਤ ਸਿੰਘ ਪ੍ਰਚਾਰਕ ਨੇ ਆਸ-ਪਾਸ ਦੇ ਵੱਖ-ਵੱਖ ਪਿੰਡਾਂ ਵਿਚ ਸੰਗਤਾਂ ਨੂੰ ਬਾਣੀ ਤੇ ਬਾਣੇ ਨਾਲ ਜੁੜਨ ਅਤੇ ਅੰਮ੍ਰਿਤ-ਛਕਣ ਦੀ ਪ੍ਰੇਰਨਾ ਕੀਤੀ। ■